


ਪ੍ਰਕਾਸ਼ਨ ਨੰ. 106

# ਜਪੁ ਜੀ ਸਾਹਿਬ

# ਸਟੀਕ

ਪ੍ਰਕਾਸ਼ਕ

ਸਿੱਖ ਮਿਸ਼ਨਰੀ ਕਾਲਜ (ਰਜਿ:)

ਲੁਧਿਆਣਾ

20 ਰੁਪਏ

ੴ ਵਾਹਿਗੁਰੂ ਜੀ ਕੀ ਫ਼ਤਹਿ॥

ਪ੍ਰਕਾਸ਼ਨ ਨੰ:
106

# ਜਪੁ ਜੀ ਸਾਹਿਬ ਸਟੀਕ




ਪ੍ਰਕਾਸ਼ਕ
ਸਿੱਖ ਮਿਸ਼ਨਰੀ ਕਾਲਜ (ਰਜਿ:)
ਲੁਧਿਆਣਾ।

# 'ਜਪੁ ਜੀ' ਦਾ ਸਮੁੱਚਾ ਭਾਵ

ਮਨੁੱਖ ਦੀ ਰੱਬ ਨਾਲੋਂ ਜੋ ਵਿੱਥ ਪੈ ਰਹੀ ਹੈ, ਇਹ ਕਿਵੇਂ ਹਟ ਸਕਦੀ ਹੈ? ਰੱਬ ਦਾ ਹੁਕਮ ਮੰਨਿਆਂ, ਉਸ ਦੇ ਸੁਭਾਅ ਨਾਲ ਆਪਣਾ ਸੁਭਾਉ ਰਲਾਇਆਂ ਜਿਵੇਂ ਜੇ ਪੁਤੱਰ ਪਿਉਂ ਦਾ ਹੁਕਮ ਮੰਨਦਾ ਰਹੇ ਤਾਂ ਪਿਉ-ਪੁੱਤਰ ਵਿਚ ਵਿੱਥ ਨਹੀਂ ਪੈਂਦੀ।

ਦਾਨ ਕੀਤਿਆਂ, ਤੀਰਥਾਂ ਤੇ ਇਸ਼ਨਾਨ ਕੀਤਿਆਂ ਜਾਂ ਪ੍ਰਾਣਾਯਾਮ ਦੀ ਰਾਹੀਂ ਉਮਰ ਵਧਾਇਆਂ ਇਹ ਵਿੱਥ ਦੂਰ ਨਹੀਂ ਹੋ ਸਕਦੀ। (ਪਉੜੀ ੧ ਤੋਂ ੭)

ਹੁਕਮ ਮੰਨਣ ਦਾ ਤਰੀਕਾ ਕੀ ਹੈ?

ਜਿਉਂ ਜਿਉਂ ਮਨੁੱਖ ਗੁਰੂ ਦੇ ਦੱਸੇ ਰਾਹ ਤੇ ਤੁਰ ਕੇ ਪਰਮਾਤਮਾ ਦਾ ਭਜਨ ਕਰਦਾ ਹੈ, ਤਿਉਂ ਤਿਉਂ ਇਸ ਨੂੰ ਪ੍ਰਭੂ ਦੀ ਰਜ਼ਾ ਮਿੱਠੀ ਲੱਗਣ ਲੱਗ ਪੈਂਦੀ ਹੈ। ਸੋ, ਰਜ਼ਾ ਵਿੱਚ ਹੁਕਮ ਵਿਚ ਤੁਰਨ ਲਈ ਜੀਵ ਨੇ ਪ੍ਰਭੂ ਦੀ ਸਿਫ਼ਤ-ਸਲਾਹ ਵਿਚ ਸੁਰਤ ਜੋੜਨੀ ਹੈ, ਸੁਰਤ ਭੀ ਇਤਨੀ ਜੋੜਨੀ ਹੈ ਕਿ ਮਨ ਪ੍ਰਭੂ ਵਿਚ ਪਤੀਜ ਜਾਏ, ਸਿਫ਼ਤ-ਸਲਾਹ ਵਿਚੋਂ ਨਿਕਲਣ ਨੂੰ ਚਿੱਤ ਨਾ ਕਰੇ। ( ੮ ਤੋਂ ੧੫)

ਸੁਰਤ ਜੋੜਨ ਦਾ ਇਹ ਸਿੱਟਾ ਕਦੇ ਭੀ ਨਹੀਂ ਨਿਕਲ ਸਕੇਗਾ ਕਿ ਜੀਵ ਪਰਮਾਤਮਾ ਦਾ ਜਾਂ ਉਸ ਦੀ ਰਚਨਾ ਦਾ ਅੰਤ ਪਾ ਸਕੇ; ਉਹ ਆਪ ਬੇਅੰਤ ਹੈ, ਉਸ ਦੀ ਰਚਨਾ ਭੀ ਬੇਅੰਤ ਹੈ। ਸਿਫ਼ਤ-ਸਲਾਹ ਵਿਚ ਸੁਰਤ ਜੋੜਨ ਦਾ ਸਿੱਟਾ ਇਕੋ ਹੀ ਹੋਵੇਗਾ ਕਿ ਉਸ ਦੀ ਰਜ਼ਾ ਵਿਚ ਰਹਿਣ ਦਾ ਸੁਭਾਉ ਪੱਕ ਜਾਏਗਾ। (੧੬ ਤੋਂ ੨੭)

ਜਿਵੇਂ ਨਾ ਦਾਨ, ਨਾ ਤੀਰਥ-ਇਸ਼ਨਾਨ, ਨਾ ਪ੍ਰਾਣਾਯਾਮ ਤੇ ਨਾ ਸ੍ਰਿਸ਼ਟੀ-ਰਚਨਾ ਬਾਰੇ ਉਪਨਿਸ਼ਦਾਂ ਦੀ ਫ਼ਿਲਾਸਫੀ ਜੀਵ ਦੀ ਰੱਬ ਨਾਲੋਂ ਵਿੱਥ ਦੂਰ ਕਰਨ ਦੇ ਸਮਰਥ ਹੈ, ਤਿਵੇਂ ਜੋਗੀਆਂ ਦੇ ਮੁੰਦਰਾਂ ਖਿੰਥਾਂ ਆਦਿਕ ਭੀ ਇਹ ਵਿੱਥ ਦੂਰ ਨਹੀਂ ਕਰ ਸਕਦੇ, ਸਿਮਰਨ ਤੇ ਯਾਦ ਹੀ ਇਕੋ ਵਸੀਲਾ ਹੈ।(ਜਿਸ ਨੂੰ ਯਾਦ ਕਰਦੇ ਰਹੀਏ, ਉਸ ਨਾਲ ਪਿਆਰ ਵਧਦਾ ਜਾਂਦਾ ਹੈ। ਪਿਆਰ ਦੀ ਸਹਾਇਤਾ ਨਾਲ ਸੁਭਾਉ ਭੀ ਮਿਲ ਜਾਂਦਾ ਹੈ।) ਜਦੋਂ ਪ੍ਰਭੂ ਦੀ ਮਿਹਰ ਹੋਵੇ, ਜੀਵ 'ਆਪਾ' ਮਿਟਾ ਕੇ ਸਿਮਰਨ ਕਰਦਾ ਹੈ, ਵਿੱਥ ਮਿਟਾਉਣ ਦਾ ਬੱਸ! ਇਹੀ ਇਕ ਵਸੀਲਾ ਹੈ।(ਪਉੜੀ ੨੮ ਤੋਂ ੩੩)

ਪ੍ਰਭੂ ਦੀ ਮਿਹਰ ਨਾਲ ਮਨੁੱਖ ਸਾਧਾਰਨ ਹਾਲਤ ਤੋਂ ਉੱਚਾ ਹੋ ਕੇ ਪਹਿਲਾਂ ਇਹ ਸੂਝ ਹਾਸਲ ਕਰਦਾ ਹੈ ਕਿ ਜਗਤ ਵਿੱਚ ਉਸ ਦੇ ਆਉਣ ਦਾ ਮਨੋਰਥ ਕੀ ਹੈ, ਕਿਸ ਫ਼ਰਜ਼ ਦੇ ਅਦਾ ਕਰਨ ਲਈ ਉਹ ਭੇਜਿਆ ਗਿਆ ਹੈ। ਇਹ ਸੂਝ ਆਇਆਂ ਜੀਵ ਆਪਣੇ ਨਿੱਕੇ ਜਿਹੇ ਟੱਬਰ ਦੇ ਮੋਹ ਦੀ ਤੰਗ-ਦਿਲੀ ਵਿੱਚੋਂ ਨਿਕਲਦਾ ਹੈ, ਸਾਰਾ ਜਗਤ ਉਸ ਨੂੰ ਪਰਮਾਤਮਾ-ਪਿਤਾ ਦਾ ਇਕ ਵੱਡਾ ਟੱਬਰ ਦਿੱਸ ਪੈਂਦਾ ਹੈ,

ਫਿਰ ਉਹ ਇਸ ਵੱਡੇ ਪਰਵਾਰ ਦੀ ਸੇਵਾ ਲਈ ਘਾਲ-ਕਮਾਈ ਕਰਦਾ ਹੈ, ਮਾਲਕ ਦੀ ਯਾਦ ਵਿਚ ਭੀ ਜੁੜਦਾ ਹੈ। ਖਲਕ ਦੀ ਯਾਦ ਤੇ ਖਲਕਤ ਦੀ ਸੇਵਾ ਨਾਲ ਜਿਉਂ ਜਿਉਂ ਜੀਵ ਦਾ ਮਨ ਸੁਆਰਥ ਦੀਆਂ ਹੱਦਾਂ ਟੱਪ ਕੇ ਬੇਅੰਤ ਵਿਸ਼ਾਲ ਹੁੰਦਾ ਹੈ, ਤਿਉਂ ਤਿਉਂ ਪ੍ਰਭੂ ਦੀ ਬਖਸ਼ਸ਼ ਦਾ ਦਰਵਾਜ਼ਾ ਇਸ ਉੱਤੇ ਖੁੱਲ੍ਹਦਾ ਹੈ, ਪ੍ਰਭੂ ਨਾਲ ਇਕ-ਰੂਪ ਹੋ ਜਾਂਦਾ। ਪਰ, ਜਿਵੇਂ ਸੁਨਿਆਰੇ ਦੀ ਕੁਠਾਲੀ ਵਿਚ ਸੋਨਾ ਤਾਉ ਸਹਾਰਦਾ ਹੈ, ਅਹਿਰਣ ਤੇ ਸੱਟਾਂ ਖਾਂਦਾ ਹੈ, ਤਿਵੇਂ ਜੀਵ ਨੇ ਵੀ **ਸਿਮਰਨ ਦੀ ਸੱਚੀ ਟਕਸਾਲ** ਵਿਚ ਮਨ ਨੂੰ ਘੜਨਾ ਹੈ। ਉਹ ਟਕਸਾਲ ਕੀ ਹੈ ?—ਜਤ, ਧੀਰਜ, ਮਤਿ, ਗਿਆਨ, ਭਉ, ਘਾਲ ਤੇ ਪ੍ਰੇਮ (ਭਾਵ, ਸਭ ਤੋਂ ਪਹਿਲਾਂ ਆਚਰਨ ਪਵਿੱਤਰ ਹੋਵੇ, ਦੁਖ ਅਤੇ ਮੁਸੀਬਤ ਸਮੇਂ ਅਡੋਲ ਰਹੇ, ਸਮਝ ਉੱਚੀ ਤੇ ਵਿਸ਼ਾਲ ਹੋਵੇ, ਰੱਬ ਦਾ ਡਰ ਹਿਰਦੇ ਵਿਚ ਟਿਕਿਆ ਰਹੇ, ਸੇਵਾ ਦੀ ਘਾਲ ਘਾਲੇ ਤੇ ਖਾਲਕ ਅਤੇ ਖਲਕਤ ਦਾ ਪਿਆਰ ਦਿਲ ਵਿਚ ਹੋਵੇ)। (੩੪ ਤੋਂ ੩੮)

**ਸਿਧਾਂਤ ( ਜੋ ਅਖੀਰਲੇ ਸਲੋਕ ਵਿਚ ਹੈ) :**

ਇਹ ਜਗਤ ਇਕ ਰੰਗ-ਭੂਮੀ ਹੈ, ਜਿਸ ਵਿਚ ਜੀਵ-ਖਿਲਾੜੀ ਆਪੋ ਆਪਣੀ ਖੇਡ, ਖੇਡ ਰਹੇ ਹਨ। ਹਰੇਕ ਜੀਵ ਦੀ ਖੇਡ ਦੀ ਪੜਤਾਲ ਬੜੇ ਗਹੁ ਨਾਲ ਹੋ ਰਹੀ ਹੈ। ਜੋ ਨਿਰੀ ਮਾਇਆ ਦੀ ਖੇਡ ਹੀ ਖੇਡ ਗਏ, ਉਹ ਪ੍ਰਭੂ ਤੋਂ ਵਿੱਥ ਪਾਈ ਗਏ। ਪਰ ਜਿਨ੍ਹਾਂ ਨੇ ਸਿਮਰਨ ਦੀ ਖੇਡ ਖੇਡੀ ਉਹ ਆਪਣੀ ਮਿਹਨਤ ਸਫਲ ਕਰ ਗਏ, ਤੇ ਹੋਰ ਕਈ ਜੀਵਾਂ ਨੂੰ ਇਸ ਸੁਚੱਜੇ ਰਾਹ ਤੇ ਪਾਂਦੇ ਹੋਏ ਆਪ ਪ੍ਰਭੂ ਦੀ ਹਜ਼ੂਰੀ ਵਿਚ ਸੁਰਖਰੂ ਹੋਏ। ੧।

## ਜਪੁ ਜੀ ਬਾਰੇ ਕੁਝ ਪ੍ਰਸ਼ਨ ਉੱਤਰ

**ਪ੍ਰਸ਼ਨ : ਇਸ ਬਾਣੀ ਦਾ ਨਾਮ 'ਜਪੁ' ਕਿਉਂ ਰਖਿਆ ਗਿਆ ?ਗੁਰੂ ਅਰਜਨ ਸਾਹਿਬ ਨੇ ਇਸ ਨੂੰ ਗੁਰੂ ਗ੍ਰੰਥ ਸਾਹਿਬ ਦੇ ਅਰੰਭ ਵਿਚ ਕਿਉਂ ਦਰਜ ਕੀਤਾ ? ਇਸ ਦਾ ਪਾਠ ਕਿਉਂ ਹਰ ਰੋਜ਼ ਕਰਨਾ ਹੈ ?**

ਉੱਤਰ : (1) ਇਸ ਬਾਣੀ ਦੀ ਪਹਿਲੀ ਹੀ ਪਉੜੀ ਵਿੱਚ ਪ੍ਰਸ਼ਨ ਹੈ ਕਿ ਜੀਵ ਦੀ ਪਰਮਾਤਮਾ ਨਾਲੋਂ ਵਿੱਥ ਕਿਵੇਂ ਦੂਰ ਹੋ ਸਕਦੀ ਹੈ। ਇਸ ਦਾ ਉੱਤਰ ਇਹ ਦਿੱਤਾ ਗਿਆ ਹੈ ਕਿ ਪ੍ਰਭੂ ਦੀ ਰਜ਼ਾ ਵਿਚ ਤੁਰਿਆਂ ਪ੍ਰਭੂ ਨਾਲੋਂ ਵਿੱਥ ਮਿਟ ਸਕਦੀ ਹੈ। ਪ੍ਰਭੂ ਦੀ ਰਜ਼ਾ ਕਿਵੇਂ ਮਿੱਠੀ ਲੱਗੇ ? ਪ੍ਰਭੂ ਦਾ ਸਿਮਰਨ ਕਰਨ ਨਾਲ, ਜਿਉਂ ਜਿਉਂ ਜੀਵ ਪ੍ਰਭੂ ਨੂੰ ਯਾਦ ਕਰਦਾ ਹੈ ਤਿਉਂ ਤਿਉਂ ਉਸ ਨਾਲ ਜੀਵ ਦਾ ਪਿਆਰ ਬਣਦਾ ਹੈ ਤੇ ਪਿਆਰ ਦੀ ਬਰਕਤ ਨਾਲ ਉਸ ਦੇ ਕੀਤੇ ਕੰਮ ਚੰਗੇ ਲੱਗਣ ਪੈਂਦੇ ਹਨ, ਉਸ ਦੀ ਰਜ਼ਾ ਮਿੱਠੀ ਲੱਗਦੀ ਹੈ। ਸੋ 'ਸਿਮਰਨ' ਜਾਂ 'ਜਪੁ' ਹੀ ਇਕ ਐਸਾ ਵਸੀਲਾ ਹੈ ਜੋ ਜੀਵ ਦੀ ਪ੍ਰਭੂ ਨਾਲੋਂ ਵਿੱਥ ਮਿਟਾ ਸਕਦਾ ਹੈ। ਇਸ ਸਾਰੀ ਬਾਣੀ ਵਿਚ ਸਿਰਫ ਇਹੀ ਵਿਚਾਰ ਹੈ ਕਿ ਦਾਨ-ਪੁੰਨ, ਤੀਰਥ-ਯਾਤਰਾ, ਪ੍ਰਾਣਾਯਾਮ,

ਜਗਤ-ਰਚਨਾ ਬਾਰੇ ਵਿਚਾਰ, ਜੋਗ ਦੇ ਖਿੰਥਾਂ ਮੁੰਦ੍ਰਾਂ ਆਦਿਕ ਚਿੰਨ੍ਹ—ਇਹਨਾਂ ਵਿਚੋਂ ਕੋਈ ਭੀ ਪ੍ਰਭੂ ਨਾਲੋਂ ਵਿਛੜੇ ਜੀਵ ਨੂੰ ਪ੍ਰਭੂ ਨਾਲ ਮਿਲਾ ਨਹੀਂ ਸਕਦਾ। ਪ੍ਰਭੂ ਦਾ 'ਸਿਮਰਨ' ਹੀ ਇਕੋ ਇਕ ਵਸੀਲਾ ਹੈ, 'ਸਿਮਰਨ' ਦੀ ਹੀ ਇਸ ਬਾਣੀ ਵਿਚ ਵਿਆਖਿਆ ਹੈ। ਇਸ ਵਾਸਤੇ ਇਸ ਦਾ ਨਾਮ ਭੀ 'ਜਪ' ਹੀ ਰੱਖਿਆ ਗਿਆ ਹੈ। 'ਜਪ' ਦਾ ਅਰਥ ਹੈ ਸਿਮਰਨ, ਬੰਦਗੀ, ਭਜਨ।

(2) ਗੁਰੂ ਗ੍ਰੰਥ ਸਾਹਿਬ ਦੀ ਸਾਰੀ ਬਾਣੀ ਦੀ ਲਿਖਤੀ ਤਰਤੀਬ ਜੇ ਗਹੁ ਨਾਲ ਵੇਖੀਏ ਤਾਂ ਹਰੇਕ 'ਰਾਗ' ਵਿੱਚ ਸਭ ਤੋਂ ਪਹਿਲਾਂ ਗੁਰੂ ਨਾਨਕ ਦੇਵ ਜੀ ਦੀ ਬਾਣੀ ਦਰਜ ਮਿਲਦੀ ਹੈ, ਇਸ ਤੋਂ ਪਿੱਛੋਂ ਗੁਰੂ ਅਮਰਦਾਸ ਜੀ ਦੀ, ਫਿਰ ਗੁਰੂ ਰਾਮਦਾਸ ਜੀ, ਗੁਰੂ ਅਰਜਨ ਸਾਹਿਬ ਅਤੇ ਗੁਰੂ ਤੇਗ ਬਹਾਦਰ ਸਾਹਿਬ ਦੀ ਬਾਣੀ ਦਰਜ ਹੈ। ਹੇਰਕ 'ਰਾਗ' ਵਿਚ ਪਹਿਲਾਂ 'ਸ਼ਬਦ', ਫਿਰ ਅਸ਼ਟਪਦੀਆਂ, ਫਿਰ ਛੰਤ ਆਦਿਕ ਇਸ ਉੱਪਰ ਦੱਸੀ ਤਰਤੀਬ ਅਨੁਸਾਰ ਹੀ ਦਰਜ ਹਨ। ਸੋ ਗੁਰੂ ਗਰੰਥ ਸਾਹਿਬ ਦੇ ਅਰੰਭ ਵਿੱਚ ਗੁਰੂ ਨਾਨਕ ਦੇਵ ਜੀ ਦੀ ਬਾਣੀ ਹੋ ਸਕਦੀ ਹੈ।

ਸਿੱਖ ਧਰਮ ਦਾ ਮੁੱਖ ਨਿਸ਼ਾਨਾ ਹੈ 'ਸਿਮਰਨ'। 'ਸਿਮਰਨ' ਮਾਨੋ, ਇਕ ਐਸੀ ਕੇਂਦਰੀ ਨੀਂਹ ਹੈ ਜਿਸ ਦੇ ਉਪਰ 'ਧਰਮ' ਦੀ ਇਮਾਰਤ ਦੀ ਉਸਾਰੀ ਕੀਤੀ ਗਈ ਹੈ। ਸੋ, ਗੁਰੂ ਗਰੰਥ ਸਾਹਿਬ ਦੇ ਅਰੰਭ ਵਿਚ ਭੀ ਉਸੇ ਹੀ ਬਾਣੀ ਦਾ ਦਰਜ ਕੀਤਾ ਜਾਣਾ ਫਬਦਾ ਸੀ ਜੋ ਇਸ ਕੇਂਦਰੀ ਅਸੂਲ ਤੇ ਖੁਲ੍ਹੀ ਵਿਆਖਿਆ ਹੋਵੇ ਤੇ ਇਸ ਮਜ਼ਮੂਨ ਉੱਤੇ ਸਭ ਤੋਂ ਵਧੀਕ ਢੁਕਵੀਂ ਬਾਣੀ ਹੈ 'ਜਪੁ'। ਸੋ, ਗੁਰੂ ਅਰਜਨ ਸਾਹਿਬ ਨੇ ਇਸੇ ਬਾਣੀ ਨੂੰ ਗੁਰੂ ਗ੍ਰੰਥ ਸਾਹਿਬ ਦੇ ਅਰੰਭ ਵਿੱਚ ਦਰਜ ਕੀਤਾ।

(3) ਪ੍ਰਭੂ ਦੀਆਂ ਬੇਅੰਤ ਦਾਤਾਂ ਮਿਲਿਆਂ ਭੀ ਜੀਵ ਦੁਖੀ ਹੈ, ਕਿਉਂਕਿ ਇਹ ਸੁਖ-ਦੇ-ਸੋਮੇ ਪ੍ਰਭੂ ਨਾਲੋਂ ਵਿਛੜਿਆ ਹੋਇਆ ਹੈ। ਇਹ ਵਿੱਥ ਕਿਵੇਂ ਮਿੱਟੇ? ਪ੍ਰਭੂ ਦੀ ਰਜ਼ਾ ਵਿਚ ਤੁਰਿਆਂ, ਪ੍ਰਭੂ ਦੇ ਸੁਭਾਉ ਨਾਲ ਆਪਣਾ ਸੁਭਾਉ ਮਿਲਾਇਆਂ। ਸੁਭਾਉ ਤਦੋਂ ਹੀ ਮਿਲ ਸਕਦਾ ਹੈ ਜੇ ਜੀਵ ਪ੍ਰਭੂ ਨੂੰ ਸਦਾ ਯਾਦ ਕਰਕੇ ਉਸ ਨਾਲ ਪਿਆਰ ਦਾ ਰਿਸ਼ਤਾ ਗੰਢ ਲਏ। ਇਹ ਇਕ ਐਸਾ ਜ਼ਰੂਰੀ ਸਵਾਲ ਹੈ ਜਿਸ ਦੀ ਹਰੇਕ ਪ੍ਰਾਣੀ-ਮਾਤਰ ਨੂੰ ਆਪਣੇ ਦੁੱਖ-ਕਲੇਸ਼-ਤ੍ਰਿਸ਼ਨਾ ਆਦਿਕ ਮਿਟਾਣ ਲਈ ਵਿਚਾਰਨ ਦੀ ਸਦਾ ਲੋੜ ਹੈ। ਇਹ ਸਵਾਲ ਗੁਰੂ ਨਾਨਕ ਦੇਵ ਜੀ ਦੀ ਲਿਖੀ ਬਾਣੀ 'ਜਪੁ' ਵਿਚ ਖਾਸ ਤੌਰ ਤੇ ਵਿਸਥਾਰ ਨਾਲ ਵਿਚਾਰਿਆ ਗਿਆ ਹੈ, ਤਾਹੀਏਂ ਇਸ ਬਾਣੀ ਦਾ ਹਰ ਰੋਜ਼ ਪਾਠ ਕਰਨ ਦੀ ਗੁਰੂ ਸਾਹਿਬ ਵਲੋਂ ਹਦਾਇਤ ਹੈ, ਤਾਂ ਜੋ ਸਿਖ ਨੂੰ ਹਰ ਰੋਜ਼ ਇਹ ਚੇਤਾ ਆਉਂਦਾ ਰਹੇ ਕਿ ਪ੍ਰਭੂ ਨਾਲੋਂ ਪਈ ਵਿੱਥ ਨੂੰ ਮਿਟਾਉਣ ਦਾ ਇਕੋ ਵਸੀਲਾ ਹੈ ਤੇ ਉਹ ਹੈ ਪਰਮਾਤਮਾ ਦਾ ਸਿਮਰਨ, ਉਸ ਦੇ ਨਾਮ ਦੀ ਯਾਦ, ਉਸ ਦੇ ਗੁਣਾਂ ਦਾ 'ਜਪੁ'।

*****

# ਜਪੁ ਜੀ ਸਾਹਿਬ

**ੴ ਸਤਿ ਨਾਮੁ, ਕਰਤਾ ਪੁਰਖੁ, ਨਿਰਭਉ, ਨਿਰਵੈਰੁ, ਅਕਾਲ ਮੂਰਤਿ, ਅਜੂਨੀ, ਸੈਭੰ, ਗੁਰ ਪ੍ਰਸਾਦਿ॥**

**ਅਰਥ :** ਇਹ ਸਿੱਖੀ ਦਾ ਮੂਲ ਮੰਤਰ ਹੈ। ਮੂਲ ਮੰਤਰ ਦਾ ਅਰਥ ਹੈ, ਮੁੱਢਲਾ ਉਪਦੇਸ਼। ਇਸ ਦੇ ਅਰਥ ਇਸ ਪ੍ਰਕਾਰ ਹਨ : ਅਕਾਲ ਪੁਰਖ ਇਕ ਹੈ, ਜੋ ਸਾਰੀ ਸ੍ਰਿਸ਼ਟੀ ਵਿਚ ਇਕ ਰਸ ਵਿਆਪਕ ਹੈ। ਉਸ ਦਾ ਨਾਮ ਸਦੀਵੀ ਹੋਂਦ ਵਾਲਾ ਹੈ। ਉਹ ਸਾਰੀ ਸ੍ਰਿਸ਼ਟੀ ਨੂੰ ਪੈਦਾ ਕਰਨ ਵਾਲਾ ਤੇ ਉਸ ਵਿੱਚ ਵਿਆਪਕ ਹੈ। ਉਹ ਡਰ ਤੋਂ ਰਹਿਤ ਹੈ, ਉਹ ਵੈਰ ਤੋਂ ਰਹਿਤ ਹੈ। ਉਸ ਦਾ ਸਰੂਪ ਕਾਲ ਤੋਂ ਪਰੇ ਹੈ; ਭਾਵ, ਉਸ ਉੱਤੇ ਸਮੇਂ ਦਾ ਕੋਈ ਅਸਰ ਨਹੀਂ, ਉਹ ਬਚਪਨ, ਜਵਾਨੀ, ਬੁਢਾਪਾ, ਮੌਤ ਤੋਂ ਪਰੇ ਹੈ। ਉਹ ਜੂਨਾਂ ਵਿਚ ਨਹੀਂ ਆਉਂਦਾ। ਉਸ ਦੀ ਹੋਂਦ, ਉਸ ਦਾ ਪ੍ਰਕਾਸ਼ ਆਪਣੇ ਆਪ ਤੋਂ ਹੋਇਆ ਹੈ। ਅਜਿਹੇ ਸਰੂਪ ਵਾਲਾ ਪਰਮਾਤਮਾ ਸਤਿਗੁਰੂ (ਸ਼ਬਦ ਗੁਰੂ) ਦੀ ਕਿਰਪਾ ਦੁਆਰਾ ਮਿਲਦਾ ਹੈ।

**ਉਚਾਰਨ ਪਾਠ :** '੧' ਦਾ ਉਚਾਰਨ 'ਇਕ' ਕਰਨਾ ਹੈ, 'ੳ' ਦਾ ਉਚਾਰਨ 'ਓਅੰਕਾਰ' ਹੈ। ਅਜੂਨੀ ਸੈਭੰ ਇੱਕਠਾ ਨਹੀਂ ਪੜ੍ਹਨਾ। ਅਜੂਨੀ ਵਖਰਾ ਹੈ ਤੇ ਸੈਭੰ ਵਖਰਾ। ਪ੍ਰਸਾਦਿ ਨੂੰ ਪ੍ਰਸ਼ਾਦਿ ਉਚਾਰਨਾ ਅਸ਼ੁੱਧ ਹੈ।

## ॥ ਜਪੁ ॥

ਇਹ ਅਗੇ ਆਉਣ ਵਾਲੀ ਬਾਣੀ ਦਾ ਸਿਰਲੇਖ ਹੈ। ਬਾਣੀ ਦਾ ਅਸਲ ਨਾਮ 'ਜਪੁ' ਹੈ। ਅਸੀਂ ਸਤਿਕਾਰ ਨਾਲ ਜਪੁ ਜੀ ਸਾਹਿਬ ਕਹਿੰਦੇ ਹਾਂ।

**ਆਦਿ ਸਚੁ, ਜੁਗਾਦਿ ਸਚੁ॥**

**ਹੈ ਭੀ ਸਚੁ, ਨਾਨਕ, ਹੋਸੀ ਭੀ ਸਚੁ॥ ੧ ॥**

**ਨੋਟ :** ਇਹ ਸਲੋਕ ਮੰਗਲਾਚਰਨ ਵਜੋਂ ਹੈ। ਇਸ ਵਿਚ ਗੁਰੂ ਨਾਨਕ ਦੇਵ ਜੀ ਨੇ ਆਪਣੇ ਇਸ਼ਟ ਦਾ ਸਰੂਪ ਬਿਆਨ ਕੀਤਾ ਹੈ ਜਿਸ ਦਾ ਜਪ-ਸਿਮਰਨ ਕਰਨ ਦਾ ਉਪਦੇਸ਼ ਇਸ ਸਾਰੀ ਬਾਣੀ 'ਜਪੁ' ਵਿਚ ਕੀਤਾ ਗਿਆ ਹੈ।

**ਪਦ-ਅਰਥ :** ਆਦਿ—ਮੁੱਢ ਤੋਂ। ਸਚੁ—ਹੋਂਦ ਵਾਲਾ। ਜੁਗਾਦਿ—ਜੁਗਾਂ ਦੇ ਮੁੱਢ ਤੋਂ। ਨਾਨਕ—ਹੇ ਨਾਨਕ।

**ਅਰਥ :** ਹੇ ਨਾਨਕ! ਅਕਾਲ ਪੁਰਖ ਮੁੱਢ ਤੋਂ (ਜਗਤ ਉਤਪਤੀ ਤੋਂ ਪਹਿਲਾਂ) ਹੀ ਹੋਂਦ ਵਾਲਾ ਹੈ। ਜੁਗਾਂ ਦੇ ਮੁੱਢ ਤੋਂ ਪਹਿਲਾਂ ਮੌਜੂਦ ਸੀ। ਇਸ ਵੇਲੇ ਦੀ ਮੌਜੂਦ ਹੈ ਤੇ ਅਗਾਂਹ ਨੂੰ ਭੀ; ਭਾਵ, ਆਉਣ ਵਾਲੇ ਸਮੇਂ ਵਿੱਚ ਵੀ ਹੋਂਦ ਵਾਲਾ ਰਹੇਗਾ। ਭਾਵ, ਅਕਾਲ ਪੁਰਖ ਦੀ ਹਸਤੀ ਕਦੇ ਵੀ ਖਤਮ ਨਹੀਂ ਹੋ ਸਕਦੀ।

**ਉਚਾਰਨ ਪਾਠ :** 'ਜਪੁ' ਸ਼ਬਦ ਵਖਰਾ ਹੈ। ਇਸ ਨੂੰ ਜਪੁ ਆਦਿ, ਸਚੁ ਜੁਗਾਦਿ ਕਰਕੇ ਪੜ੍ਹਨਾ ਅਸ਼ੁੱਧ ਹੈ। ਜਿੱਥੇ ਨਾਨਕ ਦਾ 'ਕ' ਅੱਖਰ ਮੁਕਤਾ ਹੋਵੇ; ਭਾਵ, 'ਕ' ਅੱਖਰ ਨੂੰ ਕੋਈ ਲਗ ਮਾਤਰ ਨਾ ਲੱਗੀ ਹੋਵੇ ਉਥੇ ਇਸ ਦਾ ਅਰਥ 'ਹੇ ਨਾਨਕ!' ਸੰਬੋਧਨ ਰੂਪ ਵਿਚ ਹੁੰਦਾ ਹੈ। ਇਸ ਲਈ 'ਨਾਨਕ' ਸ਼ਬਦ ਦੇ ਬਾਅਦ ਹਲਕਾ ਜਿਹਾ ਬਿਸਰਾਮ ਦੇਣਾ ਹੈ।

**ਸੋਚੈ, ਸੋਚਿ ਨ ਹੋਵਈ, ਜੇ ਸੋਚੀ, ਲਖ ਵਾਰ॥**

**ਚੁਪੈ, ਚੁਪ ਨ ਹੋਵਈ, ਜੇ ਲਾਇ ਰਹਾ, ਲਿਵ ਤਾਰ॥**

**ਪਦ-ਅਰਥ :** **ਸੋਚੈ**—ਸੁਚਿ ਰੱਖਣ ਨਾਲ। **ਸੋਚਿ**—ਪਵਿੱਤਰਤਾ। **ਸੋਚੀ**—ਸੋਚੀਂ, ਮੈਂ ਸੁੱਚ ਰੱਖਾਂ। **ਚੁਪੈ**—ਚੁਪ ਕਰ ਰਹਿਣ ਨਾਲ। **ਚੁਪ**—ਮਨ ਦਾ ਟਿਕਾਉ। **ਲਿਵਤਾਰ**—ਇਕ ਤਾਰ (ਲਗਾਤਾਰ) ਸਮਾਧੀ।

**ਨੋਟ :** ਇਸ ਪਉੜੀ ਦੀ ਪੰਜਵੀਂ ਤੁਕ ਪੜ੍ਹਿਆਂ ਇਹ ਪਤਾ ਲਗਦਾ ਹੈ ਕਿ ਗੁਰੂ ਨਾਨਕ ਸਾਹਿਬ ਮਨ ਨੂੰ 'ਸਚਿਆਰਾ' ਕਰਨ ਦਾ ਤਰੀਕਾ ਦਸ ਰਹੇ ਹਨ। ਪਹਿਲੇ ਅਨਮਤਾਂ ਦੇ ਵਰਤੇ ਤਰੀਕੇ—ਤੀਰਥਾਂ ਦੇ ਇਸ਼ਨਾਨ, ਜੰਗਲਾਂ ਵਿਚ ਜਾ ਕੇ ਸਮਾਧੀ ਲਾਉਣੀ, ਮਨ ਨੂੰ ਮਾਇਆ ਵਿਚ ਪਹਿਲਾਂ ਰਜ਼ਾ ਲੈਣਾ, ਸ਼ਾਸਤ੍ਰਾਂ ਦੀ ਫਿਲਾਸਫੀ ਆਦਿ ਦਾ ਵਰਣਨ ਕਰਕੇ ਉਹਨਾਂ ਨੂੰ ਨਿਰੱਰਥਕ ਦਸਦੇ ਹਨ ਤੇ ਫਿਰ ਗੁਰਸਿਖੀ ਦਾ ਸਾਧਨ ਦਸਦੇ ਹਨ—ਅਕਾਲ ਪੁਰਖ ਦੀ ਰਜ਼ਾ ਵਿਚ ਤੁਰਨਾ।

**ਅਰਥ :** ਜੇ ਮੈਂ ਲੱਖ ਵਾਰੀ ਭੀ ਤੀਰਥ ਇਸ਼ਨਾਨ ਆਦਿਕ ਨਾਲ ਸਰੀਰ ਦੀ ਸੁੱਚ ਰੱਖਾਂ ਤਾਂ ਭੀ ਇਸ ਤਰ੍ਹਾਂ ਸਰੀਰਕ ਸੁੱਚ ਰੱਖਣ ਨਾਲ ਮਨ ਦੀ ਸੁੱਚ ਨਹੀਂ ਰਹਿ ਸਕਦੀ। ਜੇ ਮੈਂ ਸਰੀਰ ਦੀ ਇਕਤਾਰ ਸਮਾਧੀ ਲਾਈ ਰਖਾਂ ਤਾਂ ਭੀ ਇਸ ਤਰ੍ਹਾਂ ਬਾਹਰੋਂ ਚੁੱਪ ਕਰ ਰਹਿਣ ਨਾਲ ਮਨ ਦੀ ਸ਼ਾਂਤੀ ਨਹੀਂ ਹੋ ਸਕਦੀ।

**ਭੁਖਿਆ, ਭੁਖ ਨ ਉਤਰੀ, ਜੇ ਬੰਨਾ, ਪੁਰੀਆ ਭਾਰ॥**

**ਸਹਸ ਸਿਆਣਪਾ ਲਖ ਹੋਹਿ, ਤ ਇਕ ਨ ਚਲੈ ਨਾਲਿ॥**

**ਪਦ-ਅਰਥ :** **ਭੁਖਿਆ**—ਤ੍ਰਿਸ਼ਨਾ ਦੇ ਅਧੀਨ ਰਿਹਾਂ। **ਬੰਨਾ**—ਬੰਨ੍ਹਾਂ , ਬੰਨ੍ਹ ਲਵਾਂ, ਸਾਂਭ ਲਵਾਂ। **ਪੁਰੀਆ ਭਾਰ**—ਸਾਰੇ ਭਵਣਾਂ ਦੇ ਪਦਾਰਥਾਂ ਦੇ ਢੇਰ। **ਸਹਸ**—ਹਜ਼ਾਰ। **ਸਿਆਣਪਾ**—ਚਤੁਰਾਈਆਂ। **ਹੋਹਿ**—ਹੋਵਣ।

**ਅਰਥ :** ਜੇ ਮੈਂ ਸਾਰੇ ਭਵਣਾਂ ਦੇ ਪਦਾਰਥਾਂ ਦੇ ਢੇਰ ਭੀ ਸਾਂਭ ਲਵਾਂ ਤਾਂ ਭੀ ਤ੍ਰਿਸ਼ਨਾ ਦੇ ਅਧੀਨ ਰਿਹਾਂ, ਤ੍ਰਿਸ਼ਨਾਂ (ਮਨ ਦੀ ਭੁਖ) ਦੂਰ ਨਹੀਂ ਹੋ ਸਕਦੀ। ਜੇ ਮੇਰੇ ਵਿਚ ਹਜ਼ਾਰਾਂ ਤੇ ਲੱਖਾਂ ਚਤੁਰਾਈਆਂ ਹੋਵਣ ਤਾਂ ਭੀ ਉਹਨਾਂ ਵਿਚੋਂ ਇਕ ਭੀ ਚਤੁਰਾਈ ਰੱਬੀ ਦਰਗਾਹ ਵਿਚ ਸਾਥ ਨਹੀਂ ਦੇਂਦੀ।

**ਕਿਵ ਸਚਿਆਰਾ ਹੋਈਐ, ਕਿਵ ਕੂੜੈ ਤੁਟੈ ਪਾਲਿ॥**

**ਹੁਕਮਿ ਰਜਾਈ ਚਲਣਾ, ਨਾਨਕ, ਲਿਖਿਆ ਨਾਲਿ॥ ੧ ॥**

**ਪਦ-ਅਰਥ :** ਸਚਿਆਰਾ—ਸੱਚੇ ਦੇ ਪ੍ਰਕਾਸ਼ ਹੋਣ ਲਈ ਯੋਗ। ਹੁਕਮਿ—ਹੁਕਮ ਵਿਚ। ਰਜਾਈ—ਰਜ਼ਾ ਵਾਲਾ, ਅਕਾਲ ਪੁਰਖ। ਨਾਲਿ—ਜੀਵ ਦੇ ਨਾਲ ਹੀ, ਧੁਰ ਤੋਂ ਹੀ, ਜਦ ਤੋਂ ਜਗਤ ਬਣਿਆ ਹੈ।

**ਅਰਥ :** ਤਾਂ ਫਿਰ ਅਕਾਲ ਪੁਰਖ ਦਾ ਪਰਕਾਸ਼ ਹੋਣ ਲਈ ਯੋਗ ਕਿਵੇਂ ਬਣ ਸਕੀਦਾ ਹੈ ਅਤੇ ਸਾਡੇ ਅੰਦਰ ਦਾ ਕੂੜ ਦਾ ਪਰਦਾ ਕਿਵੇਂ ਟੁਟ ਸਕਦਾ ਹੈ? ਇਸ ਦਾ ਉੱਤਰ ਹੈ ਕਿ ਰਜ਼ਾ ਦੇ ਮਾਲਕ ਅਕਾਲ ਪੁਰਖ ਦੇ ਹੁਕਮ ਵਿਚ ਤੁਰਨਾ, ਇਹੀ ਇੱਕ ਵਸੀਲਾ ਹੈ ਜਿਸ ਨਾਲ ਕੂੜ ਦੀ ਕੰਧ ਟੁਟ ਸਕਦੀ ਹੈ। ਹੇ ਨਾਨਕ! ਇਹ ਵਿਧੀ ਧੁਰ ਤੋਂ ਹੀ, ਜਦੋਂ ਤੋਂ ਜਗਤ ਬਣਿਆ ਹੈ, ਜੀਵ ਦੇ ਨਾਲ ਲਿਖੀ ਹੋਈ ਚਲੀ ਆ ਰਹੀ ਹੈ। ੧।

ਹੁਕਮ ਵਿਚ ਚੱਲਣ ਦਾ ਭਾਵ ਹੈ ਪ੍ਰਭੂ ਪਰਮਾਤਮਾ ਨਾਲ ਪਿਆਰ ਪਾਉਣਾ। ਪ੍ਰਮਾਤਮਾ ਦੇ ਸੁਭਾਅ ਵਰਗਾ ਆਪਣਾ ਸੁਭਾਅ ਬਨਾਉਣਾ। ਪਰਮਾਤਮਾ ਦੇ ਗੁਣਾਂ ਨੂੰ ਆਪਣੇ ਅੰਦਰ ਧਾਰਨ ਕਰਨਾ।

**ਉਚਾਰਨ ਪਾਠ :** ਸੋਚੀਂ, ਰਹਾਂ, ਭੁਖਿਆਂ, ਪੁਰੀਆਂ, ਸਿਆਣਪਾਂ, ਹੋਹਿਂ ਸ਼ਬਦਾਂ ਦਾ ਪਾਠ ਬਿੰਦੀ ਸਹਿਤ ਕਰਨਾ ਹੈ। ਰਜਾਈ ਸ਼ਬਦ ਦਾ ਉਚਾਰਨ 'ਜ' ਦੇ ਪੈਰੀ ਬਿੰਦੀ ਲਗਾ ਕੇ '**ਰਜ਼ਾਈ**' ਕਰਨਾ ਹੈ ਕਿਉਂਕਿ ਇਹ ਅਰਬੀ ਦਾ ਸ਼ਬਦ ਹੈ। 'ਬੰਨਾ' ਦਾ ਉਚਾਰਨ ਬੰਨ੍ਹਾ ਕਰਨਾ ਹੈ।

**ਹੁਕਮੀ ਹੋਵਨਿ ਆਕਾਰ, ਹੁਕਮੁ ਨ ਕਹਿਆ ਜਾਈ॥**

**ਹੁਕਮੀ ਹੋਵਨਿ ਜੀਅ, ਹੁਕਮਿ ਮਿਲੈ ਵਡਿਆਈ॥**

**ਪਦ-ਅਰਥ :** ਹੁਕਮੀ—ਆਕਾਲ ਪੁਰਖ ਦੇ ਹੁਕਮ ਅਨੁਸਾਰ। ਆਕਾਰ—ਸਰੀਰ।

**ਅਰਥ :** ਅਕਾਲ ਪੁਰਖ ਦੇ ਹੁਕਮ ਅਨੁਸਾਰ ਸਾਰੇ ਸਰੀਰ ਬਣਦੇ ਹਨ ਪਰ ਇਹ ਹੁਕਮ ਦੱਸਿਆ ਨਹੀਂ ਜਾ ਸਕਦਾ ਕਿ ਕਿਹੋ ਜਿਹਾ ਹੈ। ਰੱਬ ਦੇ ਹੁਕਮ ਅਨੁਸਾਰ ਸਾਰੇ ਜੀਵ ਪੈਦਾ ਹੁੰਦੇ ਹਨ ਅਤੇ ਹੁਕਮ ਅਨੁਸਾਰ ਹੀ ਜੀਵਾਂ ਨੂੰ ਰੱਬ ਦੇ ਦਰ ਤੇ ਸ਼ੋਭਾ ਮਿਲਦੀ ਹੈ।

**ਹੁਕਮੀ ਉਤਮੁ ਨੀਚੁ, ਹੁਕਮਿ ਲਿਖਿ, ਦੁਖ ਸੁਖ ਪਾਈਅਹਿ॥**

**ਇਕਨਾ ਹੁਕਮੀ ਬਖਸੀਸ, ਇਕਿ ਹੁਕਮੀ ਸਦਾ ਭਵਾਈਅਹਿ॥**

**ਪਦ-ਅਰਥ :** ਪਾਈਅਹਿ—ਪਾਈਦੇ ਹਨ। ਭਵਾਈਅਹਿ—ਭਵਾਈਦੇ ਹਨ।

**ਅਰਥ :** ਰੱਬੀ ਹੁਕਮ ਅਨੁਸਾਰ ਕੋਈ ਮਨੁੱਖ ਚੰਗਾ ਤੇ ਕੋਈ ਭੈੜਾ ਬਣ ਜਾਂਦਾ ਹੈ। ਉਸ ਦੇ ਹੁਕਮ ਵਿਚ ਹੀ, (ਕੀਤੇ ਹੋਏ ਕਰਮਾਂ ਦੇ ਲਿਖੇ ਅਨੁਸਾਰ) ਦੁੱਖ ਤੇ ਸੁੱਖ ਭੋਗੀਦੇ ਹਨ। ਹੁਕਮ ਵਿਚ ਹੀ ਕਦੀ ਮਨੁੱਖਾਂ ਉੱਤੇ ਅਕਾਲ ਪੁਰਖ ਦੇ ਦਰ ਤੋਂ ਬਖਸ਼ਸ਼ ਹੁੰਦੀ ਹੈ ਅਤੇ ਉਸ ਦੇ ਹੁਕਮ ਵਿਚ ਹੀ ਕਈ ਮਨੁੱਖ ਨਿਤ ਜਨਮ-ਮਰਨ ਦੇ ਗੇੜ ਵਿਚ ਭਵਾਈਦੇ ਹਨ।

**ਹੁਕਮੈ ਅੰਦਰਿ ਸਭੁ ਕੋ, ਬਾਹਰਿ ਹੁਕਮ ਨ ਕੋਇ॥**

**ਨਾਨਕ, ਹੁਕਮੈ ਜੇ ਬੁਝੈ, ਤ ਹਉਮੈ ਕਹੈ ਨ ਕੋਇ॥ ੨ ॥**

**ਅਰਥ :** ਹਰੇਕ ਜੀਵ ਰੱਬ ਦੇ ਹੁਕਮ ਵਿਚ ਹੀ ਹੈ, ਕੋਈ ਜੀਵ ਹੁਕਮ ਤੋਂ ਬਾਹਰ ਨਹੀਂ ਹੋ ਸਕਦਾ। ਹੇ ਨਾਨਕ! ਜੇ ਕੋਈ ਮਨੁੱਖ ਅਕਾਲ ਪੁਰਖ ਦੇ ਹੁਕਮ ਨੂੰ ਸਮਝ ਲਏ ਤਾਂ ਫਿਰ ਉਹ ਹਉਮੈਂ ਵਾਲੀਆਂ ਭਾਵ ਸੁਆਰਥ ਦੀਆਂ ਗੱਲਾਂ ਨਹੀਂ ਕਰਦਾ।

**ਉਚਾਰਨ ਪਾਠ :** (1) ਆਕਾਰ ਸ਼ਬਦ ਨੂੰ ਅਕਾਰ ਨਹੀਂ ਪੜ੍ਹਨਾ। 'ਅ' ਨੂੰ ਲੱਗਿਆ ਕੰਨਾ ਬੁਲਾ ਕੇ 'ਆਕਾਰ' ਪਾਠ ਕਰਨਾ ਹੈ।

(2) 'ਜੀਅ' ਸ਼ਬਦ ਦਾ ਉਚਾਰਨ ਜੀਆ ਨਹੀਂ ਕਰਨਾ। 'ਅ' ਕੇਵਲ 'ਜ' ਅੱਖਰ ਨੂੰ ਲੱਗੀ 'ਲਗ ਮਾਤਰਾ' 'ਬਿਹਾਰੀ' ਦੀ ਅਵਾਜ਼ ਲੰਬੀ ਕਰਨ ਲਈ ਹੈ। ਸੋ ਸ਼ੁੱਧ ਉਚਾਰਨ ਬਿਹਾਰੀ ਦੀ ਅਵਾਜ਼ ਜ਼ਰਾ ਲਮਕਾ ਕੇ 'ਜੀ' ਹੀ ਹੋਵੇਗਾ।

(3) 'ਪਾਈਅਹਿੰ' ਤੇ 'ਭਵਾਈਅਹਿੰ' ਸ਼ਬਦ ਬਿੰਦੀ ਸਹਿਤ ਉਚਾਰਨ ਕਰਨੇ ਹਨ ਕਿਉਂਕਿ ਇਹ ਬਹੁ ਵਚਨ ਦੇ ਲਖਾਇਕ ਹਨ।

(4) 'ਬਖਸੀਸ' ਦਾ ਸ਼ੁੱਧ ਉਚਾਰਨ '**ਬਖਸ਼ੀਸ਼**' ਹੈ।

**ਗਾਵੈ ਕੋ ਤਾਣੁ, ਹੋਵੈ ਕਿਸੈ ਤਾਣੁ॥**

**ਗਾਵੈ ਕੋ, ਦਾਤਿ ਜਾਣੈ ਨੀਸਾਣੁ॥**

**ਪਦ-ਅਰਥ :** ਤਾਣੁ—ਬਲ। ਦਾਤਿ—ਬਖਸ਼ੇ ਹੋਏ ਪਦਾਰਥ। ਨੀਸਾਣੁ—ਬਖਸ਼ਸ਼ ਦਾ ਨਿਸ਼ਾਨ।

**ਅਰਥ :** ਜਿਸ ਜੀਵ ਪਾਸ ਅਕਾਲ ਪੁਰਖ ਦਾ ਬਖਸ਼ਿਆ 'ਬਲ' ਹੁੰਦਾ ਹੈ ਉਹ ਅਕਾਲ ਪੁਰਖ ਜੀ ਦੇ ਬਲ ਨੂੰ ਵੇਖ ਕੇ ਗੁਣ ਗਾਇਨ ਕਰਦਾ ਹੈ; ਭਾਵ, ਅਕਾਲ ਪੁਰਖ ਦੇ ਉਹ ਕੰਮ ਕਥਨ ਕਰਦਾ ਹੈ ਜਿਨ੍ਹਾਂ ਤੋਂ ਉਸ ਦੀ ਵੱਡੀ ਤਾਕਤ ਪਰਗਟ ਹੋਵੇ। ਕੋਈ ਜੀਵ ਅਕਾਲ ਪੁਰਖ ਦੀਆਂ ਦਾਤਾਂ ਨੂੰ ਰੱਬ ਦੀ ਰਹਿਮਤ ਦਾ ਨਿਸ਼ਾਨ ਸਮਝ ਕੇ ਉਸ ਦੇ ਗੁਣ ਗਾਇਨ ਕਰਦਾ ਹੈ।

**ਗਾਵੈ ਕੋ, ਗੁਣ ਵਡਿਆਈਆ ਚਾਰ॥**

**ਗਾਵੈ ਕੋ, ਵਿਦਿਆ ਵਿਖਮੁ ਵੀਚਾਰੁ॥**

**ਪਦ-ਅਰਥ :** ਚਾਰ—ਸੁੰਦਰ। ਵਿਖਮੁ—ਕਠਨ। ਵੀਚਾਰੁ—ਗਿਆਨ।

**ਅਰਥ :** ਕੋਈ ਮਨੁੱਖ ਰਬ ਦੇ ਸੋਹਣੇ ਗੁਣ ਤੇ ਸੋਹਣੀਆਂ ਵਡਿਆਈਆਂ ਦਾ ਵਰਨਣ ਕਰਦਾ ਹੈ। ਕੋਈ ਮਨੁੱਖ ਵਿਦਿਆ ਦੇ ਬਲ ਨਾਲ ਅਕਾਲ ਪੁਰਖ ਦੇ ਕਠਨ ਗਿਆਨ ਨੂੰ ਗਾਉਂਦਾ ਹੈ; ਭਾਵ, ਸ਼ਾਸ਼ਤਰ ਆਦਿਕ ਦੁਆਰਾ ਆਤਮਕ ਫ਼ਿਲਾਸਫ਼ੀ ਦੇ ਔਖੇ ਵਿਸ਼ਿਆਂ 'ਤੇ ਵਿਚਾਰ ਕਰਦਾ ਹੈ।

**ਗਾਵੈ ਕੋ, ਸਾਜਿ ਕਰੇ ਤਨੁ ਖੇਹ॥**
**ਗਾਵੈ ਕੋ, ਜੀਅ ਲੈ ਫਿਰਿ ਦੇਹ॥**

**ਪਦ-ਅਰਥ :** ਸਾਜਿ—ਪੈਦਾ ਕਰਕੇ। ਖੇਹ—ਸੁਆਹ। ਜੀਅ—ਜਿੰਦ। ਦੇਹ—ਦੇ ਦੇਂਦਾ ਹੈ।

**ਅਰਥ :** ਕੋਈ ਮਨੁੱਖ ਇਉਂ ਗਾਉਂਦਾ ਹੈ ਕਿ ਅਕਾਲ ਪੁਰਖ ਸਰੀਰ ਨੂੰ ਸੁਆਹ ਕਰ ਦੇਂਦਾ ਹੈ। ਕੋਈ ਇਉਂ ਗਾਉਂਦਾ ਹੈ ਕਿ ਅਕਾਲ ਪੁਰਖ ਸਰੀਰਾਂ ਵਿਚੋਂ ਜਿੰਦ ਕੱਢ ਕੇ ਫਿਰ ਦੂਜੇ ਸਰੀਰਾਂ ਵਿਚ ਪਾ ਦੇਂਦਾ ਹੈ।

**ਗਾਵੈ ਕੋ, ਜਾਪੈ ਦਿਸੈ ਦੂਰਿ॥ ਗਾਵੈ ਕੋ, ਵੇਖੈ ਹਾਦਰਾ ਹਦੂਰਿ॥**

**ਪਦ-ਅਰਥ :** ਜਾਪੈ—ਜਾਪਦਾ ਹੈ। ਹਾਦਰਾ ਹਦੂਰਿ—ਹਾਜ਼ਰ ਨਾਜ਼ਰ।

**ਅਰਥ :** ਕੋਈ ਮਨੁੱਖ ਆਖਦਾ ਹੈ ਕਿ 'ਅਕਾਲ ਪੁਰਖ' ਦੂਰ ਜਾਪਦਾ ਹੈ ਪਰ ਕੋਈ ਆਖਦਾ ਹੈ ਨਹੀਂ ਨੇੜੇ ਹੈ, ਸਭ ਥਾਈਂ ਹਾਜ਼ਰ ਨਾਜ਼ਰ ਹੈ।

**ਕਥਨਾ ਕਥੀ, ਨ ਆਵੈ ਤੋਟਿ॥**
**ਕਥਿ ਕਥਿ ਕਥੀ, ਕੋਟੀ ਕੋਟਿ ਕੋਟਿ॥**

**ਪਦ-ਅਰਥ :** ਕਥਨਾ—ਕਹਿਣਾ। ਤੋਟਿ—ਅੰਤ। ਕੋਟਿ—ਕਰੋੜ। ਕੋਟੀ—ਕਰੋੜਾਂ ਵਾਰੀ।

**ਅਰਥ :** ਕਰੋੜਾਂ ਹੀ ਜੀਵਾਂ ਨੇ ਬੇਅੰਤ ਵਾਰੀ ਅਕਾਲ ਪੁਰਖ ਦੇ ਹੁਕਮ ਦਾ ਵਰਨਣ ਕੀਤਾ ਹੈ। ਪਰ ਹੁਕਮ ਦੇ ਵਰਨਣ ਕਰਨ ਦੀ ਤੋਟ ਨਹੀਂ ਆ ਸਕੀ; ਭਾਵ, ਵਰਨਣ ਕਰ ਕੇ ਹੁਕਮ ਦਾ ਅੰਤ ਨਹੀਂ ਪੈ ਸਕਿਆ।

**ਦੇਦਾ ਦੇ, ਲੈਦੇ ਥਕਿ ਪਾਹਿ॥ ਜੁਗਾ ਜੁਗੰਤਰਿ, ਖਾਹੀ ਖਾਹਿ॥**

**ਪਦ-ਅਰਥ :** ਦੇਦਾ—ਦੇਣ ਵਾਲਾ ਰੱਬ। ਲੈਦੇ—ਲੈਣ ਵਾਲੇ ਜੀਵ। ਜੁਗਾ ਜੁਗੰਤਰਿ—ਸਾਰੇ ਜੁਗਾਂ ਵਿਚ, ਭਾਵ, ਸਦਾ ਤੋਂ ਹੀ।

**ਅਰਥ :** ਦਾਤਾਰ ਅਕਾਲ ਪੁਰਖ ਸਭ ਜੀਵਾਂ ਨੂੰ ਰਿਜ਼ਕ ਦੇ ਰਿਹਾ ਹੈ ਪਰ ਜੀਵ ਲੈ ਲੈ ਕੇ ਥੱਕ ਪੈਂਦੇ ਹਨ। ਸਭ ਜੀਵ ਸਦਾ ਤੋਂ ਹੀ ਰੱਬ ਦੇ ਦਿੱਤੇ ਪਦਾਰਥ ਖਾਂਦੇ ਚਲੇ ਆ ਰਹੇ ਹਨ।

**ਹੁਕਮੀ ਹੁਕਮੁ, ਚਲਾਏ ਰਾਹੁ॥ ਨਾਨਕ, ਵਿਗਸੈ ਵੇਪਰਵਾਹੁ॥ ੩॥**

**ਪਦ-ਅਰਥ :** ਹੁਕਮੀ ਹੁਕਮੁ—ਹੁਕਮ ਵਾਲੇ ਰੱਬ ਦਾ ਹੁਕਮ। ਰਾਹੁ—ਸੰਸਾਰ ਦੀ ਕਾਰ। ਨਾਨਕ—ਹੇ ਨਾਨਕ। ਵਿਗਸੈ—ਪਰਸੰਨ ਹੁੰਦਾ ਹੈ।

**ਅਰਥ :** ਹੁਕਮ ਵਾਲੇ ਰੱਬ ਦਾ ਹੁਕਮ ਹੀ ਸੰਸਾਰ ਦੀ ਕਾਰ ਨੂੰ ਚਲਾ ਰਿਹਾ ਹੈ। ਹੇ ਨਾਨਕ! ਉਹ ਨਿਰੰਕਾਰ ਸਦਾ ਵੇਪਰਵਾਹ ਹੈ ਤੇ ਪਰਸੰਨ ਹੈ। ਭਾਵ, ਸਭ ਜੀਵਾਂ ਨੂੰ ਅਤੁੱਟ ਪਦਾਰਥ ਦੇਂਦੇ ਹੋਏ ਵੀ ਅਕਾਲ ਪੁਰਖ ਸਦਾ ਖੇੜੇ ਵਿਚ ਰਹਿੰਦਾ

ਹੈ। ਉਸਦੀ ਹੁਕਮ ਰੂਪ ਸੱਤਾ ਹੀ ਸਾਰੇ ਵਿਹਾਰ ਨੂੰ ਨਿਬਾਹ ਰਹੀ ਹੈ।

**ਭਾਵ :** ਪ੍ਰਭੂ ਦੇ ਵੱਖੋ-ਵੱਖਰੇ ਕੰਮ ਵੇਖ ਕੇ ਮਨੁੱਖ ਆਪੋ ਆਪਣੀ ਸਮਝ ਅਨੁਸਾਰ ਪ੍ਰਭੂ ਦੇ ਹੁਕਮ-ਰੂਪੀ ਤਾਕਤ ਦਾ ਅੰਦਾਜ਼ਾ ਲਾਂਦੇ ਚਲੇ ਆ ਰਹੇ ਹਨ ਪਰ ਕਿਸੇ ਪਾਸੋਂ ਮੁਕੰਮਲ ਅੰਦਾਜ਼ਾ ਲੱਗ ਨਹੀਂ ਸਕਿਆ।

**ਉਚਾਰਨ ਪਾਠ :** (1) ਵਡਿਆਈਆਂ, ਕੋਟੀਂ, ਦੇਂਦਾ, ਲੈਂਦੇ, ਪਾਹਿੰ, ਜੁਗਾਂ, ਖਾਹੀਂ, ਖਾਹਿੰ ਸ਼ਬਦ ਬਿੰਦੀ ਸਹਿਤ ਉਚਾਰਨੇ ਹਨ।

(2) ਰਾਹੁ ਅਤੇ ਵੇਪਰਵਾਹੁ ਦਾ ਸ਼ੁੱਧ ਉਚਾਰਨ ਰਾਹ ਅਤੇ ਵੇਪਰਵਾਹ ਹੈ। 'ਹਾਹੇ' ਨੂੰ ਲਗਾ ਔਂਕੁੜ 'ਇਕ ਵਚਨ ਪੁਲਿੰਗ ਨਾਂਵ' ਦਾ ਸੂਚਕ ਹੈ ਜੋ ਉਚਾਰਨ ਵਿਚ ਬੋਲਿਆ ਨਹੀਂ ਜਾਂਦਾ। ਇਹਨਾਂ ਸ਼ਬਦਾਂ ਨੂੰ 'ਰਾਹੋ' ਤੇ 'ਵੇਪਰਵਾਹੋ' ਪੜ੍ਹਨਾ ਅਸ਼ੁੱਧ ਹੈ।

(3) ਨੀਸਾਣੁ ਦਾ ਉਚਾਰਨ 'ਨੀਸ਼ਾਣ' ਕਰਨਾ ਸ਼ੁੱਧ ਹੈ।

**ਸਾਚਾ ਸਾਹਿਬੁ, ਸਾਚੁ ਨਾਇ, ਭਾਖਿਆ ਭਾਉ ਅਪਾਰੁ॥**

**ਆਖਹਿ ਮੰਗਹਿ, ਦੇਹਿ ਦੇਹਿ, ਦਾਤਿ ਕਰੇ ਦਾਤਾਰੁ॥**

**ਪਦ-ਅਰਥ :** ਸਾਚਾ—ਸਦਾ ਥਿਰ ਰਹਿਣ ਵਾਲਾ। ਨਾਇ—ਨਿਆਇ। ਭਾਖਿਆ—ਬੋਲੀ। ਭਾਉ—ਪ੍ਰੇਮ। ਅਪਾਰੁ—ਬੇਅੰਤ।

**ਅਰਥ :** ਅਕਾਲ ਪੁਰਖ ਸਦਾ ਥਿਰ ਰਹਿਣ ਵਾਲਾ ਹੈ, ਉਸ ਦਾ ਇਨਸਾਫ ਭੀ ਅਟੱਲ ਹੈ। ਉਸ ਦੀ ਬੋਲੀ ਪ੍ਰੇਮ ਹੈ ਅਤੇ ਉਹ ਅਕਾਲ ਪੁਰਖ ਬੇਅੰਤ ਹੈ। ਜੀਵ ਉਸ ਪਾਸੋਂ ਦਾਤਾਂ ਮੰਗਦੇ ਹਨ ਤੇ ਆਖਦੇ ਹਨ ਹੇ ਪ੍ਰਭੂ! ਸਾਨੂੰ ਦਾਤਾਂ 'ਦੇਹ'। ਉਹ ਦਾਤਾਰ ਪ੍ਰਭੂ ਬਖਸ਼ਸ਼ਾਂ ਕਰਦਾ ਹੈ।

**ਫੇਰਿ, ਕਿ ਅਗੈ ਰਖੀਐ, ਜਿਤੁ ਦਿਸੈ ਦਰਬਾਰੁ॥**

**ਮੁਹੌ, ਕਿ ਬੋਲਣੁ ਬੋਲੀਐ, ਜਿਤੁ ਸੁਣਿ ਧਰੇ ਪਿਆਰੁ॥**

**ਪਦ-ਅਰਥ :** ਫੇਰਿ—ਫਿਰ। ਕਿ—ਕਿਹੜੀ ਭੇਟਾ। ਕਿ ਬੋਲਣੁ—ਕਿਹੜਾ ਬਚਨ।

**ਅਰਥ :** ਜੇ ਸਾਰੀਆਂ ਦਾਤਾਂ ਉਹ ਆਪ ਹੀ ਬਖਸ਼ ਰਿਹਾ ਹੈ ਤਾਂ ਫਿਰ ਅਸੀਂ ਕਿਹੜੀ ਭੇਟਾ ਉਸ ਅਕਾਲ ਪੁਰਖ ਦੇ ਅੱਗੇ ਰਖੀਏ ਜਿਸ ਦੇ ਸਦਕਾ ਸਾਨੂੰ ਉਸ ਦਾ ਦਰਬਾਰ ਦਿੱਸ ਪਏ? ਅਸੀਂ ਮੂੰਹੋਂ ਕਿਹੜਾ ਬਚਨ ਬੋਲੀਏ ਭਾਵ ਕਿਹੋ ਜਿਹੀ ਅਰਦਾਸ ਕਰੀਏ ਜਿਸ ਨੂੰ ਸੁਣ ਕੇ ਉਹ ਪ੍ਰਭੂ ਸਾਨੂੰ ਪਿਆਰ ਕਰੇ?

**ਅੰਮ੍ਰਿਤ ਵੇਲਾ, ਸਚੁ ਨਾਉ, ਵਡਿਆਈ ਵੀਚਾਰੁ॥**

**ਕਰਮੀ ਆਵੈ ਕਪੜਾ, ਨਦਰੀ ਮੋਖੁ ਦੁਆਰੁ॥**

**ਨਾਨਕ, ਏਵੈ ਜਾਣੀਐ, ਸਭੁ ਆਪੇ ਸਚਿਆਰੁ॥ ੪ ॥**

**ਪਦ-ਅਰਥ :** ਅੰਮ੍ਰਿਤ ਵੇਲਾ—ਪ੍ਰਭਾਤ ਵੇਲਾ। ਕਰਮੀ—ਪ੍ਰਭੂ ਦੀ ਮਿਹਰ ਨਾਲ।

ਕਪੜਾ—ਸਿਫਤ ਸਲਾਹ ਰੂਪੀ ਕਪੜਾ। ਮੋਖੁ—ਮੁਕਤੀ। ਦੁਆਰੁ—ਰੱਬ ਦਾ ਦਰ। ਸਭੁ—ਸਭ ਥਾਈਂ।

**ਅਰਥ :** ਪ੍ਰਭਾਤ ਵੇਲਾ, (ਜਿਸ ਸਮੇਂ ਪੂਰਨ ਖਿੜਾਉ ਹੁੰਦਾ ਹੈਂ, ਮਨੁੱਖ ਦਾ ਮਨ ਆਪ ਤੌਰ ਤੇ ਸੰਸਾਰ ਦੇ ਝੰਮੇਲਿਆਂ ਤੋਂ ਵਿਹਲਾ ਹੁੰਦਾ ਹੈ।) ਹੋਵੇ। ਪ੍ਰਭੂ ਦਾ ਨਾਮ ਸਿਮਰੀਏ ਤੇ ਉਸ ਦੀਆਂ ਵਡਿਆਈਆਂ ਦੀ ਵਿਚਾਰ ਕਰੀਏ। ਇਸ ਤਰ੍ਹਾਂ ਪ੍ਰਭੂ ਦੀ ਮਿਹਰ ਨਾਲ 'ਸਿਫਤਿ-ਰੂਪ ਪਟੋਲਾ' ਮਿਲਦਾ ਹੈ। ਉਸ ਪ੍ਰਭੂ ਦੀ ਕਿਰਪਾ ਦ੍ਰਿਸ਼ਟੀ ਨਾਲ 'ਕੂੜ ਦੀ ਪਾਲਿ' ਤੋਂ ਖਲਾਸੀ ਹੁੰਦੀ ਹੈ ਤੇ ਰੱਬ ਦਾ ਦਰ ਪ੍ਰਾਪਤ ਹੋ ਜਾਂਦਾ ਹੈ। ਹੇ ਨਾਨਕ! ਇਸ ਤਰ੍ਹਾਂ ਇਹ ਸਮਝ ਆ ਜਾਂਦੀ ਹੈ ਕਿ ਉਹ ਹੋਂਦ ਦਾ ਮਾਲਕ ਅਕਾਲ ਪੁਰਖ ਸਭ ਥਾਈਂ ਭਰਪੂਰ ਹੈਂ। ੪।

**ਭਾਵ :** ਦਾਨ ਪੁੰਨ ਕਰਨ ਜਾਂ ਕੋਈ ਮਾਇਕ ਭੇਟਾ ਪੇਸ਼ ਕਰਨ ਨਾਲ ਜੀਵ ਦੀ ਪ੍ਰਭੂ ਨਾਲੋਂ ਵਿੱਥ ਮਿਟ ਨਹੀਂ ਸਕਦੀ ਕਿਉਂਕਿ ਇਹ ਸਭ ਦਾਤਾਂ ਤਾਂ ਉਸ ਪ੍ਰਭੂ ਦੀਆਂ ਹੀ ਦਿੱਤੀਆਂ ਹੋਈਆਂ ਹਨ। ਵਿੱਥ ਮਿਟਾਉਣ ਦਾ ਇਕੋ ਤਰੀਕਾ ਹੈ ਕਿ 'ਪ੍ਰੇਮ' ਮਨੁੱਖ ਦੀ ਬੋਲੀ ਹੋਵੇ; ਅੰਮ੍ਰਿਤ ਵੇਲੇ ਉਠ ਕੇ ਪ੍ਰਭੂ ਦੀ ਸਿਫਤ ਸਲਾਹ ਤੇ ਨਾਮ ਸਿਮਰਨ ਕੀਤਾ ਜਾਏ।

**ਉਚਾਰਨ ਪਾਠ :** ਨਾਇਂ, ਆਖਹਿਂ, ਮੰਗਹਿਂ, ਮੁਹੌਂ, ਨਾਉਂ, ਏਵੇਂ ਸ਼ਬਦਾਂ ਦਾ ਉਚਾਰਨ ਬਿੰਦੀ ਸਹਿਤ ਕਰਨਾ ਹੈ।

**ਥਾਪਿਆ ਨ ਜਾਇ, ਕੀਤਾ ਨ ਹੋਇ॥**

**ਆਪੇ ਆਪਿ, ਨਿਰੰਜਨੁ ਸੋਇ॥**

**ਪਦ-ਅਰਥ :** ਥਾਪਿਆ ਨ ਜਾਇ—ਪੈਦਾ ਨਹੀਂ ਕੀਤਾ ਜਾ ਸਕਦਾ। ਕੀਤਾ ਨ ਹੋਇ—ਬਣਾਇਆ ਨਹੀਂ ਜਾ ਸਕਦਾ। ਨਿਰੰਜਨੁ—ਮਾਇਆ ਤੋਂ ਰਹਿਤ।

**ਅਰਥ :** ਉਹ ਅਕਾਲ ਪੁਰਖ ਮਾਇਆ ਦੇ ਪ੍ਰਭਾਵ ਤੋਂ ਪਰੇ ਹੈ। ਕਿਉਂਕਿ ਉਹ ਨਿਰੋਲ ਆਪ ਹੀ ਆਪ ਹੈ, ਨਾ ਉਹ ਪੈਦਾ ਕੀਤਾ ਜਾ ਸਕਦਾ ਹੈ ਤੇ ਨਾ ਹੀ ਸਾਡੇ ਬਣਾਇਆਂ ਬਣ ਸਕਦਾ ਹੈ।

**ਜਿਨਿ ਸੇਵਿਆ, ਤਿਨਿ ਪਾਇਆ ਮਾਨੁ॥**

**ਨਾਨਕ, ਗਾਵੀਐ ਗੁਣੀ ਨਿਧਾਨੁ॥**

**ਪਦ-ਅਰਥ :** ਗਾਵੀਐ—ਸਿਫਤ-ਸਲਾਹ ਕਰੀਏ। ਗੁਣੀ ਨਿਧਾਨੁ—ਗੁਣਾਂ ਦੇ ਖਜ਼ਾਨੇ ਨੂੰ। ਸੇਵਿਆ—ਸਿਮਰਿਆ।

**ਅਰਥ :** ਜਿਸ ਮਨੁੱਖ ਨੇ ਉਸ ਅਕਾਲ ਪੁਰਖ ਨੂੰ ਸਿਮਰਿਆ ਹੈ ਉਸ ਨੇ ਵਡਿਆਈ, ਭਾਵ, ਆਦਰ ਪ੍ਰਾਪਤ ਕੀਤਾ ਹੈ। ਹੇ ਨਾਨਕ! ਆਉ, ਅਸੀਂ ਭੀ ਉਸ ਗੁਣਾਂ ਦੇ ਖਜ਼ਾਨੇ ਪ੍ਰਭੂ ਦੀ ਸਿਫਤ-ਸਲਾਹ ਕਰੀਏ।

**ਗਾਵੀਐ ਸੁਣੀਐ, ਮਨਿ ਰਖੀਐ ਭਾਉ॥**

**ਦੁਖੁ ਪਰਹਰਿ, ਸੁਖੁ ਘਰਿ ਲੈ ਜਾਇ॥**

**ਪਦ-ਅਰਥ :** ਘਰਿ—ਹਿਰਦੇ ਵਿਚ। ਦੁਖ ਪਰਹਰਿ—ਦੁਖ ਨੂੰ ਦੂਰ ਕਰਕੇ।

**ਅਰਥ :** ਆਓ, ਅਕਾਲ ਪੁਰਖ ਦੇ ਗੁਣ ਗਾਵੀਏ ਤੇ ਸੁਣੀਏ ਅਤੇ ਆਪਣੇ ਮਨ ਵਿਚ ਉਸ ਦਾ ਪ੍ਰੇਮ ਟਿਕਾਈਏ। ਜੋ ਮਨੁੱਖ ਇਸ ਤਰ੍ਹਾਂ ਕਰਦਾ ਹੈ ਉਹ ਆਪਣਾ ਦੁੱਖ ਦੂਰ ਕਰ ਕੇ ਆਤਮਕ ਸੁਖ ਨੂੰ ਹਿਰਦੇ ਵਿਚ ਵਸਾ ਲੈਂਦਾ ਹੈ।

**ਗੁਰਮੁਖਿ ਨਾਦੰ, ਗੁਰਮੁਖਿ ਵੇਦੰ, ਗੁਰਮੁਖਿ ਰਹਿਆ ਸਮਾਈ॥**

**ਗੁਰੁ ਈਸਰੁ, ਗੁਰੁ ਗੋਰਖੁ ਬਰਮਾ, ਗੁਰੁ ਪਾਰਬਤੀ ਮਾਈ॥**

**ਪਦ-ਅਰਥ :** ਗੁਰਮੁਖਿ—ਗੁਰੂ ਦੀ ਰਾਹੀਂ। ਨਾਦੰ—ਸ਼ਬਦ, ਨਾਮ। ਵੇਦੰ—ਗਿਆਨ। ਈਸਰ—ਸ਼ਿਵ। ਬਰਮਾ—ਬ੍ਰਹਮਾ।

**ਅਰਥ :** ਰੱਬ ਦਾ ਨਾਮ ਤੇ ਗਿਆਨ ਗੁਰੂ ਦੀ ਰਾਹੀਂ ਪ੍ਰਾਪਤ ਹੁੰਦਾ ਹੈ। ਗੁਰੂ ਦੀ ਰਾਹੀਂ ਹੀ ਇਹ ਪ੍ਰਤੀਤ ਆਉਂਦੀ ਹੈ ਕਿ ਉਹ ਪ੍ਰਭੂ ਸਰਬ ਵਿਆਪਕ ਹੈ। ਗੁਰੂ ਹੀ ਸਾਡੇ ਲਈ ਗੋਰਖ ਤੇ ਬ੍ਰਹਮਾ ਹੈ ਅਤੇ ਗੁਰੂ ਹੀ ਸਾਡੇ ਲਈ ਮਾਈ ਪਾਰਬਤੀ ਹੈ। ਭਾਵ ਅਸੀਂ ਈਸ਼ਰ, ਗੋਰਖ, ਬ੍ਰਹਮਾ ਤੇ ਪਾਰਬਤੀ ਨੂੰ ਨਹੀਂ ਮੰਨਣਾ, ਸਗੋਂ ਗੁਰੂ ਹੀ ਸਾਡੇ ਲਈ ਸਭ ਕੁਝ ਹੈ।

**ਜੇ ਹਉ ਜਾਣਾ, ਆਖਾ ਨਾਹੀ, ਕਹਣਾ ਕਥਨੁ ਨ ਜਾਈ॥**

**ਗੁਰਾ, ਇਕ ਦੇਹਿ ਬੁਝਾਈ॥**

**ਸਭਨਾ ਜੀਆ ਕਾ ਇਕੁ ਦਾਤਾ, ਸੋ ਮੈ ਵਿਸਰਿ ਨ ਜਾਈ॥ ੫ ॥**

**ਪਦ-ਅਰਥ :** ਹਉ—ਮੈਂ। ਜਾਣਾ—ਸਮਝ ਲਵਾਂ। ਆਖਾ ਨਾਹੀ—ਵਰਣਨ ਨਹੀਂ ਕਰ ਸਕਦਾ। ਗੁਰਾ—ਹੇ ਸਤਿਗੁਰੂ ! ਇਕ ਬੁਝਾਈ—ਇੱਕ ਸਮਝ।

**ਅਰਥ :** ਜੇ ਮੈਂ ਅਕਾਲ ਪੁਰਖ ਦੇ ਹੁਕਮ ਨੂੰ ਸਮਝ ਭੀ ਲਵਾਂ ਤਾਂ ਭੀ ਮੈਂ ਉਸ ਦਾ ਵਰਣਨ ਨਹੀਂ ਕਰ ਸਕਦਾ। ਅਕਾਲ ਪੁਰਖ ਦਾ ਹੁਕਮ ਕਥਨ ਨਹੀਂ ਕੀਤਾ ਜਾ ਸਕਦਾ। ਮੇਰੀ ਤਾਂ ਹੇ ਸਤਿਗੁਰੂ! ਤੇਰੇ ਅੱਗੇ ਇਹ ਅਰਦਾਸ ਹੈ ਕਿ ਮੈਨੂੰ ਇੱਕ ਇਹ ਸਮਝ ਦੇਹ ਕਿ ਸਭਨਾਂ ਜੀਆਂ ਨੂੰ ਦਾਤਾਂ ਦੇਣ ਵਾਲਾ ਇੱਕ ਪ੍ਰਭੂ ਮੈਨੂੰ ਵਿਸਰ ਨਾ ਜਾਵੇ। ੫।

**ਭਾਵ :** ਆਤਮਕ ਸੁਖ ਦੇਣ ਵਾਲੀ ਬੰਦਗੀ ਦੀ ਦਾਤ ਗੁਰੂ ਪਾਸੋਂ ਹੀ ਮਿਲਦੀ ਹੈ, ਹੋਰ ਪਾਸਿਉਂ ਨਹੀਂ। ਤਾਂ ਤੇ ਗੁਰੂ ਪਾਸੋਂ ਹੀ ਬੰਦਗੀ ਦੀ ਦਾਤ ਮੰਗੀਏ।

**ਉਚਾਰਨ ਪਾਠ :** (1) ਹਉਂ, ਜਾਣਾਂ, ਆਖਾਂ, ਨਾਹੀਂ, ਜੀਆਂ, ਮੈਂ, ਸ਼ਬਦ ਬਿੰਦੀ ਸਹਿਤ ਉਚਾਰਨੇ ਹਨ।

(2) 'ਗੁਰਾ' ਸ਼ਬਦ ਦਾ ਉਚਾਰਨ ਬਿੰਦੀ ਤੋਂ ਬਿਨਾਂ 'ਗੁਰਾ' ਹੀ ਕਰਨਾ ਹੈ। ਅਰਥ ਹੈ—ਹੇ ਸਤਿਗੁਰੂ ਜੀ। ਗੁਰਾ ਤੋ ਬਾਅਦ ਬਿਸ੍ਰਾਮ (,) ਦੇਣਾ ਹੈ।

**ਤੀਰਥਿ ਨਾਵਾ, ਜੇ ਤਿਸੁ ਭਾਵਾ, ਵਿਣੁ ਭਾਣੇ, ਕਿ ਨਾਇ ਕਰੀ॥**

**ਜੇਤੀ ਸਿਰਠਿ ਉਪਾਈ ਵੇਖਾ, ਵਿਣੁ ਕਰਮਾ, ਕਿ ਮਿਲੈ ਲਈ॥**

**ਪਦ-ਅਰਥ :** ਤੀਰਥਿ—ਤੀਰਥ ਉੱਤੇ। ਨਾਵਾ—ਮੈਂ ਇਸ਼ਨਾਨ ਕਰਾਂ। ਵਿਣੁ ਭਾਣੇ—ਰੱਬ ਨੂੰ ਚੰਗਾ ਲੱਗਣ ਤੋਂ ਬਿਨਾਂ। ਕਿ ਨਾਇ ਕਰੀ—ਨ੍ਹਾ ਕੇ ਮੈਂ ਕੀ ਕਰਾਂ। ਸਿਰਠਿ—ਸ੍ਰਿਸ਼ਟੀ। ਉਪਾਈ—ਪੈਦਾ ਕੀਤੀ ਹੋਈ। ਵਿਣੁ ਕਰਮਾ—ਪ੍ਰਭੂ ਦੀ ਮਿਹਰ ਤੋਂ ਬਿਨਾਂ। ਕਿ ਮਿਲੈ—ਕੀ ਮਿਲਦਾ ਹੈ। ਕਿ ਲਈ—ਕੋਈ ਕੀ ਲੈ ਸਕਦਾ ਹੈ।

**ਅਰਥ :** ਮੈਂ ਤੀਰਥ ਉੱਤੇ ਜਾ ਕੇ ਤਦ ਇਸ਼ਨਾਨ ਕਰਾਂ ਜੇ ਇਉਂ ਕਰਨ ਨਾਲ ਉਸ ਪਰਮਾਤਮਾ ਨੂੰ ਖ਼ੁਸ਼ ਕਰ ਸਕਾਂ। ਪਰ ਜੇ ਇਸ ਤਰ੍ਹਾਂ ਪਰਮਾਤਮਾ ਖ਼ੁਸ਼ ਨਹੀਂ ਹੁੰਦਾ ਤਾਂ ਮੈਂ ਤੀਰਥ ਉੱਤੇ ਇਸ਼ਨਾਨ ਕਰਕੇ ਕੀ ਕਰਨਾ ਹੈ। ਅਕਾਲ ਪੁਰਖ ਦੀ ਪੈਦਾ ਕੀਤੀ ਹੋਈ ਜਿਤਨੀ ਭੀ ਦੁਨੀਆਂ ਮੈਂ ਵੇਖਦਾ ਹਾਂ, ਇਸ ਵਿਚ ਪਰਮਾਤਮਾ ਦੀ ਕਿਰਪਾ ਤੋਂ ਬਿਨਾਂ ਕਿਸੇ ਨੂੰ ਕੁਝ ਨਹੀਂ ਮਿਲਦਾ, ਕੋਈ ਕੁਝ ਨਹੀਂ ਲੈ ਸਕਦਾ।

**ਮਤਿ ਵਿਚਿ ਰਤਨ ਜਵਾਹਰ ਮਾਣਿਕ,**

**ਜੇ ਇਕ, ਗੁਰ ਕੀ ਸਿਖ ਸੁਣੀ॥**

**ਗੁਰਾ, ਇਕ ਦੇਹਿ ਬੁਝਾਈ॥**

**ਸਭਨਾ ਜੀਆ ਕਾ ਇਕੁ ਦਾਤਾ, ਸੋ ਮੈ ਵਿਸਰਿ ਨ ਜਾਈ ॥ ੬ ॥**

**ਪਦ-ਅਰਥ :** ਮਤਿ ਵਿਚਿ—ਮਨੁੱਖ ਦੀ ਬੁੱਧੀ ਦੇ ਅੰਦਰ ਹੀ। ਮਾਣਿਕ—ਮੋਤੀ। ਇਕ ਸਿਖ—ਇਕ ਸਿਖਿਆ।

**ਅਰਥ :** ਜੇ ਸਤਿਗੁਰੂ ਦੀ ਇਕ ਸਿਖਿਆ ਸੁਣ ਲਈ ਜਾਏ ਤਾਂ ਮਨੁੱਖ ਦੀ ਬੁੱਧੀ ਅੰਦਰ ਪਰਮਾਤਮਾ ਦੇ ਅਮੋਲਕ ਗੁਣਾਂ ਰੂਪੀ ਰਤਨ, ਜਵਾਹਰ ਤੇ ਮੋਤੀ ਉਪਜ ਪੈਂਦੇ ਹਨ। ਤਾਂ ਤੇ ਹੇ ਸਤਿਗੁਰੂ! ਮੇਰੀ ਤੇਰੇ ਅੱਗੇ ਇਹ ਅਰਦਾਸ ਹੈ ਕਿ ਮੈਨੂੰ ਇਕ ਸਮਝ ਦੇਹ, ਜਿਸ ਕਰ ਕੇ ਮੈਨੂੰ ਸਾਰੇ ਜੀਵਾਂ ਨੂੰ ਦਾਤਾਂ ਦੇਣ ਵਾਲਾ ਇਕ ਅਕਾਲ ਪੁਰਖ ਨਾ ਵਿਸਰ ਜਾਏ। ੬।

**ਭਾਵ :** ਤੀਰਥਾਂ ਦੇ ਇਸ਼ਨਾਨ ਭੀ ਪ੍ਰਭੂ ਦੀ ਪ੍ਰਸੰਨਤਾ ਤੇ ਪ੍ਰਾਪਤੀ ਦਾ ਵਸੀਲਾ ਨਹੀਂ। ਗੁਰੂ ਦੇ ਦੱਸੇ ਰਸਤੇ ਤੇ ਤੁਰ ਕੇ ਪ੍ਰਭੂ ਦੀ ਯਾਦ ਵਿਚ ਜੁੜ ਕੇ ਹੀ ਪ੍ਰਭੂ ਦੀ ਪ੍ਰਸੰਨਤਾ ਪ੍ਰਾਪਤ ਕੀਤੀ ਜਾ ਸਕਦੀ ਹੈ।

**ਉਚਾਰਨ ਪਾਠ :** (1) 'ਨਾਵਾਂ' ਨੂੰ 'ਨ੍ਹਾਵਾ' ਤੇ 'ਨਾਇ' ਨੂੰ ' ਨ੍ਹਾਇ' ਪੜ੍ਹਨਾ ਹੈ ਕਿਉਂਕਿ ਇਹਨਾਂ ਸ਼ਬਦਾਂ ਵਿਚ ਅੱਧਾ 'ਹ' ਲੁਪਤ ਹੈ।

(2) ਭਾਵਾਂ, ਕਰੀਂ, ਵੇਖਾਂ, ਕਰਮਾਂ, ਜੀਆਂ ਸ਼ਬਦ ਬਿੰਦੀ ਸਹਿਤ ਉਚਾਰਨੇ ਹਨ।

(3) ਸਿਰਠਿ ਨੂੰ ਸ੍ਰਿਸ਼ਟ ਨਹੀਂ ਪੜ੍ਹਨਾ।

**ਜੇ, ਜੁਗ ਚਾਰੇ ਆਰਜਾ, ਹੋਰ ਦਸੂਣੀ ਹੋਇ॥**

**ਨਵਾ ਖੰਡਾ ਵਿਚਿ ਜਾਣੀਐ, ਨਾਲਿ ਚਲੈ ਸਭੁ ਕੋਇ॥**

**ਪਦ-ਅਰਥ :** ਆਰਜਾ—ਉਮਰ। ਦਸੂਣੀ—ਦਸ ਗੁਣਾਂ। ਨਵਾ ਖੰਡਾ ਵਿਚਿ—ਭਾਵ ਸਾਰੀ ਸ੍ਰਿਸ਼ਟੀ ਵਿਚ। ਜਾਣੀਐ—ਪ੍ਰਗਟ ਹੋ ਜਾਏ।

**ਅਰਥ :** ਜੇ ਕਿਸੇ ਮਨੁੱਖ ਦੀ ਉਮਰ ਕਹੇ ਜਾਂਦੇ ਚਾਰ ਜੁਗਾਂ ਜਿਤਨੀ ਹੋ ਜਾਏ, ਨਿਰੀ ਇਤਨੀ ਹੀ ਨਹੀਂ ਸਗੋਂ ਜੇ ਇਸ ਤੋਂ ਭੀ ਦਸ ਗੁਣਾਂ ਹੋਰ ਹੋ ਜਾਏ, ਜੇ ਉਹ ਸਾਰੇ ਸੰਸਾਰ ਵਿਚ ਭੀ ਪਰਗਟ ਹੋ ਜਾਏ ਅਤੇ ਹਰੇਕ ਮਨੁੱਖ ਉਸ ਦੇ ਪਿੱਛੇ ਲੱਗ ਕੇ ਤੁਰੇ।

**ਚੰਗਾ ਨਾਉ ਰਖਾਇ ਕੈ, ਜਸੁ ਕੀਰਤਿ ਜਗਿ ਲੇਇ॥**

**ਜੇ, ਤਿਸੁ ਨਦਰਿ ਨ ਆਵਈ, ਤ ਵਾਤ ਨ ਪੁਛੈ ਕੇ॥**

**ਕੀਟਾ ਅੰਦਰਿ ਕੀਟੁ, ਕਰਿ ਦੋਸੀ, ਦੋਸੁ ਧਰੇ॥**

**ਪਦ-ਅਰਥ :** ਚੰਗਾ ਨਾਉ—ਚੰਗਾ ਨਾਮਣਾ। ਕੀਟੁ—ਕੀੜਾ। ਕਰਿ ਦੋਸੀ—ਦੋਸ਼ੀ ਠਹਿਰਾ ਕੇ।

**ਅਰਥ :** ਜੇ ਉਹ ਚੰਗਾ ਨਾਮਣਾ ਖੱਟ ਕੇ ਸਾਰੇ ਸੰਸਾਰ ਦੀ ਸ਼ੋਭਾ ਭੀ ਪ੍ਰਾਪਤ ਕਰ ਲਏ, ਪਰ ਜੇਕਰ ਅਕਾਲ ਪੁਰਖ ਦੀ ਮਿਹਰ ਦੀ ਨਜ਼ਰ ਵਿਚ ਨਹੀਂ ਆਇਆ ਤਾਂ ਉਹ ਉਸ ਬੰਦੇ ਵਰਗਾ ਹੈ ਜਿਸ ਦੀ ਕੋਈ ਖ਼ਬਰ ਭੀ ਨਹੀਂ ਪੁਛਦਾ। ਭਾਵ, ਇਤਨੀ ਮਾਣ ਵਡਿਆਈ ਵਾਲਾ ਹੁੰਦਿਆਂ ਭੀ ਅਸਲ ਵਿਚ ਨਿਆਸਰਾ ਹੀ ਹੈ। ਸਗੋਂ ਅਜਿਹਾ ਮਨੁੱਖ ਅਕਾਲ ਪੁਰਖ ਦੇ ਸਾਹਮਣੇ ਇਕ ਮਾਮੂਲੀ ਜਿਹਾ ਕੀੜਾ ਹੈ। ਅਜਿਹੇ ਮਨੁੱਖ ਨੂੰ ਅਕਾਲ ਪੁਰਖ ਦੋਸ਼ੀ ਥਾਪ ਕੇ ਉਸ ਤੇ ਨਾਮ ਨੂੰ ਭੁੱਲਣ ਦਾ ਦੋਸ਼ ਲਾਉਂਦਾ ਹੈ।

**ਨਾਨਕ, ਨਿਰਗੁਣਿ ਗੁਣੁ ਕਰੇ, ਗੁਣਵੰਤਿਆ ਗੁਣੁ ਦੇ॥**

**ਤੇਹਾ ਕੋਇ ਨ ਸੁਝਈ, ਜਿ ਤਿਸੁ ਗੁਣੁ ਕੋਇ ਕਰੇ॥ ੭ ॥**

**ਪਦ-ਅਰਥ :** ਨਿਰਗੁਣਿ—ਗੁਣ-ਹੀਨ ਮਨੁੱਖ ਵਿਚ। ਗੁਣਵੰਤਿਆ—ਗੁਣੀ ਮਨੁੱਖਾਂ ਨੂੰ। ਨ ਸੁਝਈ—ਨਹੀਂ ਲੱਭਦਾ।

**ਅਰਥ :** ਹੇ ਨਾਨਕ ! ਉਹ ਅਕਾਲ ਪੁਰਖ ਗੁਣ-ਹੀਨ ਮਨੁੱਖ ਵਿਚ ਗੁਣ ਪੈਦਾ ਕਰ ਦੇਂਦਾ ਹੈ ਤੇ ਗੁਣੀ ਮਨੁੱਖਾਂ ਨੂੰ ਭੀ ਗੁਣ ਉਹੀ ਬਖਸ਼ਦਾ ਹੈ। ਇਹੋ ਜਿਹਾ ਕੋਈ ਹੋਰ ਨਹੀਂ ਦਿਸਦਾ ਜੋ ਨਿਰਗੁਣ ਜੀਵ ਨੂੰ ਕੋਈ ਗੁਣ ਦੇ ਸਕਦਾ ਹੋਵੇ।

**ਭਾਵ :** ਪ੍ਰਾਣਾਯਾਮ ਦੀ ਸਹਾਇਤਾ ਨਾਲ ਲੰਮੀ ਉਮਰ ਵਧਾਇਆਂ ਜਗਤ ਵਿਚ ਭਾਵੇਂ ਮਨੁੱਖ ਦਾ ਮਾਣ ਆਦਰ ਬਣ ਜਾਏ ਪਰ ਜੇ ਉਹ ਰੱਬੀ ਬੰਦਗੀ ਦੇ ਗੁਣ ਤੋਂ ਸਖਣਾ ਹੈ ਤਾਂ ਪ੍ਰਭੂ ਦੀ ਮਿਹਰ ਦਾ ਪਾਤਰ ਨਹੀਂ ਬਣ ਸਕਦਾ। ਬਿਨਾਂ ਪ੍ਰਭੂ ਦੀ ਮਿਹਰ ਤੋਂ ਨਾਮ ਹੀਣ ਜੀਵ ਪ੍ਰਭੂ ਦੀਆਂ ਨਜ਼ਰਾਂ ਵਿਚ ਇਕ ਨਿੱਕਾ

ਜਿਹਾ ਕੀੜਾ ਹੀ ਹੈ।

**ਉਚਾਰਨ ਪਾਠ :** (1) ਨਵਾਂ, ਖੰਡਾਂ, ਨਾਉਂ, ਕੀਟਾਂ, ਗੁਣਵੰਤਿਆਂ ਆਦਿ ਸ਼ਬਦਾਂ ਦਾ ਉਚਾਰਨ ਬਿੰਦੀ ਸਹਿਤ ਕਰਨਾ ਹੈ। (2) 'ਕੀਟਾ ਅੰਦਰਿ ਕੀਟੁ' , ਤੋਂ ਬਾਅਦ ਅਰਧ ਵਿਸਰਾਮ (, ) ਦੇਣਾ ਹੈ, ਨਹੀਂ ਤਾਂ ਤੁਕ ਦੇ ਅਰਥਾਂ ਦਾ ਅਨਰਥ ਹੋ ਜਾਵੇਗਾ।

(3) 'ਦੋਸੀ ਤੇ ਦੋਸੁ' ਸ਼ਬਦਾਂ ਦਾ ਸ਼ੁੱਧ ਉਚਾਰਨ ਦੋਸ਼ੀ ਤੇ ਦੋਸ਼ ਹੋਵੇਗਾ।

**ਸੁਣਿਐ, ਸਿਧ ਪੀਰ ਸੁਰਿ ਨਾਥ॥ ਸੁਣਿਐ, ਧਰਤਿ ਧਵਲ ਆਕਾਸ॥**

**ਸੁਣਿਐ, ਦੀਪ ਲੋਅ ਪਾਤਾਲ॥ ਸੁਣਿਐ, ਪੋਹਿ ਨ ਸਕੈ ਕਾਲੁ॥**

**ਨਾਨਕ, ਭਗਤਾ ਸਦਾ ਵਿਗਾਸੁ॥ ਸੁਣਿਐ, ਦੂਖ ਪਾਪ ਕਾ ਨਾਸੁ॥ ੮॥**

**ਪਦ-ਅਰਥ : ਸੁਣਿਐ**—ਅਕਾਲ ਪੁਰਖ ਦੇ ਨਾਮ ਵਿਚ ਸੁਰਤਿ ਜੋੜਨ ਨਾਲ। **ਧਵਲ**—ਧਰਤੀ ਦਾ ਆਸਰਾ। **ਸੁਰਿ**—ਦੇਵਤੇ। **ਲੋਅ**—ਲੋਕਾਂ , ਭਵਣਾਂ। **ਪੋਹਿ ਨ ਸਕੈ**—ਪੋਹ ਨਹੀਂ ਸਕਦਾ, ਭਾਵ, ਡਰਾ ਨਹੀਂ ਸਕਦਾ। **ਵਿਗਾਸੁ**—ਖਿੜਾਉ।

**ਅਰਥ :** ਹੇ ਨਾਨਕ! ਅਕਾਲ ਪੁਰਖ ਦੇ ਨਾਮ ਵਿਚ ਸੁਰਤਿ ਜੋੜਨ ਵਾਲੇ ਭਗਤ ਜਨਾਂ ਦੇ ਹਿਰਦੇ ਵਿਚ ਸਦਾ ਖਿੜਾਉ ਬਣਿਆ ਰਹਿੰਦਾ ਹੈ ਕਿਉਂਕਿ ਉਸਦੀ ਸਿਫਤਿ ਸਲਾਹ ਸੁਣਨ ਕਰਕੇ ਮਨੁੱਖ ਦੇ ਦੁੱਖਾਂ ਤੇ ਪਾਪਾਂ ਦਾ ਨਾਸ ਹੋ ਜਾਂਦਾ ਹੈ।

ਅਕਾਲ ਪੁਰਖ ਦੇ ਨਾਮ ਵਿਚ ਸੁਰਤਿ ਜੋੜਨ ਸਦਕਾ ਸਧਾਰਨ ਮਨੁੱਖ ਸਿਧਾਂ, ਪੀਰਾਂ, ਦੇਵਤਿਆਂ ਤੇ ਨਾਥਾਂ ਦੀ ਪਦਵੀ ਪਰਾਪਤ ਕਰ ਲੈਂਦੇ ਹਨ ਤੇ ਉਹਨਾਂ ਨੂੰ ਇਹ ਸੋਝੀ ਹੋ ਜਾਂਦੀ ਹੈ ਕਿ ਧਰਤੀ ਤੇ ਅਕਾਸ਼ ਦਾ ਆਸਰਾ ਉਹ ਪ੍ਰਭੂ ਆਪ ਹੈ ਜੋ ਸਾਰੇ ਦੀਪਾਂ, ਲੋਆਂ, ਪਤਾਲਾਂ ਵਿਚ ਵਿਆਪਕ ਹੈ। ਮਨੁੱਖ ਨੂੰ ਮੌਤ ਦਾ ਡਰ ਭੀ ਪੋਹ ਨਹੀਂ ਸਕਦਾ; ਭਾਵ, ਮੌਤ ਦਾ ਡਰ ਮਨੁੱਖ ਦੇ ਮਨ ਤੇ ਪ੍ਰਭਾਵ ਨਹੀਂ ਪਾ ਸਕਦਾ।

**ਸੁਣਿਐ, ਈਸਰੁ ਬਰਮਾ ਇੰਦੁ॥ ਸੁਣਿਐ, ਮੁਖਿ ਸਾਲਾਹਣ ਮੰਦੁ॥**

**ਸੁਣਿਐ, ਜੋਗ ਜੁਗਤਿ ਤਨਿ ਭੇਦ॥ ਸੁਣਿਐ, ਸਾਸਤ ਸਿਮ੍ਰਿਤਿ ਵੇਦ॥**

**ਨਾਨਕ, ਭਗਤਾ ਸਦਾ ਵਿਗਾਸੁ॥ ਸੁਣਿਐ, ਦੂਖ ਪਾਪ ਕਾ ਨਾਸੁ॥ ੯॥**

**ਪਦ-ਅਰਥ : ਈਸਰ**—ਸ਼ਿਵ। **ਇੰਦੁ**—ਇੰਦਰ ਦੇਵਤਾ। **ਸਾਲਾਹਣ**—ਸਿਫਤ-ਸਲਾਹਾਂ। **ਮੰਦੁ**—ਭੈੜਾ ਮਨੁੱਖ। **ਜੋਗ ਜੁਗਤਿ**—ਜੋਗ ਦੇ ਸਾਧਨ।

**ਅਰਥ :** ਅਕਾਲ ਪੁਰਖ ਦੇ ਨਾਮ ਵਿਚ ਸੁਰਤਿ ਜੋੜਨ ਦਾ ਸਦਕਾ ਸਧਾਰਨ ਮਨੁੱਖ ਸ਼ਿਵ, ਬ੍ਰਹਮਾ ਤੇ ਇੰਦਰ ਦੀ ਪਦਵੀ ਤੇ ਅਪੜ ਜਾਂਦਾ ਹੈ। ਮੰਦਾ ਮਨੁੱਖ ਭੀ ਮੂੰਹੋਂ ਰੱਬ ਦੀਆਂ ਸਿਫਤਾਂ ਕਰਨ ਲੱਗ ਪੈਂਦਾ ਹੈ। ਸਾਧਾਰਨ ਬੁੱਧ ਵਾਲੇ ਨੂੰ ਭੀ ਸਰੀਰ ਵਿਚਲੀਆਂ ਗੁੱਝੀਆਂ ਗੱਲਾਂ ਭਾਵ ਅੱਖਾਂ, ਕੰਨ, ਜੀਭ ਆਦਿ ਇੰਦ੍ਰੀਆਂ

ਦੇ ਚਾਲਿਆਂ ਤੇ ਵਿਕਾਰ ਆਦਿਕ ਵਲ ਦੌੜ-ਭੱਜ ਦੇ ਭੇਦ ਦਾ ਪਤਾ ਲੱਗ ਜਾਂਦਾ ਹੈ। ਅਕਾਲ ਪੁਰਖ ਦੇ ਨਾਮ ਵਿਚ ਸੁਰਤ ਜੋੜਨ ਸਦਕਾ ਪ੍ਰਭੂ-ਮਿਲਾਪ ਦੀ ਜੁਗਤੀ ਦੀ ਸਮਝ ਪੈ ਜਾਂਦੀ ਹੈ, ਸ਼ਾਸਤਰਾਂ ਸਿਮ੍ਰਿਤੀਆਂ ਤੇ ਵੇਦਾਂ ਦੀ ਅਸਲੀਅਤ ਸਮਝ ਆ ਜਾਂਦੀ ਹੈ ਕਿ ਇਹ ਧਾਰਮਿਕ ਪੁਸਤਕਾਂ ਕੀ ਹਨ।

ਹੇ ਨਾਨਕ ! ਅਕਾਲ ਪੁਰਖ ਦੇ ਨਾਮ ਵਿਚ ਸੁਰਤ ਜੋੜਨ ਵਾਲੇ ਭਗਤ ਜਨਾਂ ਦੇ ਹਿਰਦੇ ਵਿਚ ਸਦਾ ਖਿੜਾਉ ਬਣਿਆ ਰਹਿੰਦਾ ਹੈ ਕਿਉਂਕਿ ਰੱਬ ਦੀ ਸਿਫਤ ਸਲਾਹ ਸੁਣਨ ਕਰਕੇ ਮਨੁੱਖ ਦੇ ਦੁਖਾਂ ਤੇ ਪਾਪਾਂ ਦਾ ਨਾਸ ਹੋ ਜਾਂਦਾ ਹੈ। ੯।

**ਸੁਣਿਐ, ਸਤੁ ਸੰਤੋਖੁ ਗਿਆਨੁ॥ ਸੁਣਿਐ, ਅਠਸਠਿ ਕਾ ਇਸਨਾਨੁ॥**
**ਸੁਣਿਐ, ਪੜਿ ਪੜਿ ਪਾਵਹਿ ਮਾਨੁ॥ ਸੁਣਿਐ, ਲਾਗੈ ਸਹਜਿ ਧਿਆਨੁ॥**
**ਨਾਨਕ, ਭਗਤਾ ਸਦਾ ਵਿਗਾਸੁ॥ ਸੁਣਿਐ, ਦੂਖ ਪਾਪ ਕਾ ਨਾਸੁ॥ ੧੦॥**

**ਪਦ-ਅਰਥ :** **ਅਠਸਠਿ—ਅਠਾਹਠ ਤੀਰਥ। ਧਿਆਨੁ—ਬ੍ਰਿਤੀ। ਸਤੁ ਸੰਤੋਖ—ਦਾਨ ਤੇ ਸੰਤੋਖ।**

**ਅਰਥ :** ਪ੍ਰਭੂ ਦੇ ਨਾਮ ਵਿਚ ਸੁਰਤ ਜੋੜਨ ਨਾਲ ਹਿਰਦੇ ਵਿਚ ਲੋੜਵੰਦਾਂ ਦੀ ਸੇਵਾ ਕਰਨ ਦਾ ਸੁਭਾਉ, ਸੰਤੋਖ ਤੇ ਪ੍ਰਕਾਸ਼ ਪਰਗਟ ਹੋ ਜਾਂਦਾ ਹੈ। ਮਾਨੋ ਅਠਾਹਠ ਤੀਰਥਾਂ ਦਾ ਇਸ਼ਨਾਨ ਹੀ ਹੋ ਜਾਂਦਾ ਹੈ, ਭਾਵ, ਨਾਮ ਜਪਣ ਵਾਲੇ ਨੂੰ ਅਠਾਹਠ ਤੀਰਥਾਂ ਦੇ ਇਸ਼ਨਾਨ ਦੀ ਲੋੜ ਨਹੀਂ। ਜੋ ਸਤਿਕਾਰ ਮਨੁੱਖ ਵਿਦਿਆ ਪੜ੍ਹ ਕੇ ਪ੍ਰਾਪਤ ਕਰਦੇ ਹਨ ਉਹ ਭਗਤ ਜਨਾਂ ਨੂੰ ਅਕਾਲ ਪੁਰਖ ਦੇ ਨਾਮ ਵਿਚ ਜੁੜ ਕੇ ਸਹਿਜੇ ਹੀ ਮਿਲ ਜਾਂਦਾ ਹੈ। ਨਾਮ ਵਿਚ ਸੁਰਤ ਜੋੜਨ ਸਦਕਾ ਸਹਿਜ ਅਵਸਥਾ, ਭਾਵ, ਅਡੋਲਤਾ ਵਿਚ ਚਿੱਤ ਦੀ ਬ੍ਰਿਤੀ ਟਿਕ ਜਾਂਦੀ ਹੈ।

ਹੇ ਨਾਨਕ! ਅਕਾਲ ਪੁਰਖ ਦੇ ਨਾਮ ਵਿਚ ਸੁਰਤ ਜੋੜਨ ਵਾਲੇ ਭਗਤ ਜਨਾਂ ਦੇ ਹਿਰਦੇ ਵਿਚ ਸਦਾ ਖਿੜਾਉ ਬਣਿਆ ਰਹਿੰਦਾ ਹੈ ਕਿਉਂਕਿ ਅਕਾਲ ਪੁਰਖ ਦੀ ਸਿਫਤਿ ਸਾਲਾਹ ਸੁਣਨ ਨਾਲ ਮਨੁੱਖ ਦੇ ਦੁੱਖਾਂ ਤੇ ਪਾਪਾਂ ਦਾ ਨਾਸ ਹੋ ਜਾਂਦਾ ਹੈ।੧੦।

**ਸੁਣਿਐ, ਸਰਾ ਗੁਣਾ ਕੇ ਗਾਹ॥ ਸੁਣਿਐ, ਸੇਖ ਪੀਰ ਪਾਤਿਸਾਹ॥**
**ਸੁਣਿਐ, ਅੰਧੇ ਪਾਵਹਿ ਰਾਹੁ॥ ਸੁਣਿਐ, ਹਾਥ ਹੋਵੈ ਅਸਗਾਹੁ॥**
**ਨਾਨਕ, ਭਗਤਾ ਸਦਾ ਵਿਗਾਸੁ॥ ਸੁਣਿਐ, ਦੂਖ ਪਾਪ ਕਾ ਨਾਸੁ॥ ੧੧॥**

**ਪਦ-ਅਰਥ :** **ਸਰਾ ਗੁਣਾ ਕੇ—ਗੁਣਾਂ ਦੇ ਸਰੋਵਰਾਂ ਦੇ, ਭਾਵ, ਬੇਅੰਤ ਗੁਣਾਂ ਦੇ। ਗਾਹ—ਗਾਹੁਣ ਵਾਲੇ, ਸੂਝ ਵਾਲੇ। ਅਸਗਾਹ—ਡੂੰਘਾ ਸੰਸਾਰ ਸਮੁੰਦਰ। ਹਾਥ ਹੋਵੈ—ਡੂੰਘਿਆਈ ਦਾ ਪਤਾ ਲੱਗ ਜਾਂਦਾ ਹੈ।**

**ਅਰਥ :** ਪ੍ਰਭੂ ਦੇ ਨਾਮ ਵਿਚ ਸੁਰਤਿ ਜੋੜਨ ਸਦਕਾ ਸਾਧਾਰਣ ਮਨੁੱਖ ਬੇਅੰਤ ਗੁਣਾਂ ਦੀ ਸੂਝ ਵਾਲੇ ਹੋ ਜਾਂਦੇ ਹਨ। ਨਾਮ ਵਿਚ ਸੁਰਤ ਜੋੜਨ ਸਦਕਾ ਸਧਾਰਨ ਮਨੁੱਖ ਸ਼ੇਖ, ਪੀਰ ਤੇ ਪਾਤਿਸ਼ਾਹਾਂ ਦੀ ਪਦਵੀ ਪ੍ਰਾਪਤ ਕਰ ਲੈਂਦੇ ਹਨ। ਇਹ ਨਾਮ

ਸੁਣਨ ਦੀ ਹੀ ਬਰਕਤ ਹੈ ਕਿ ਅੰਨੇ—ਗਿਆਨ-ਹੀਣ ਮਨੁੱਖ ਭੀ ਅਕਾਲ ਪੁਰਖ ਨੂੰ ਮਿਲਣ ਦਾ ਰਾਹ ਲੱਭ ਲੈਂਦੇ ਹਨ। ਅਕਾਲ ਪੁਰਖ ਦੇ ਨਾਮ ਵਿਚ ਜੁੜਨ ਦਾ ਸਦਕਾ ਇਸ ਡੂੰਘੇ ਸੰਸਾਰ-ਸਮੁੰਦਰ ਦੀ ਅਸਲੀਅਤ ਸਮਝ ਵਿਚ ਆ ਜਾਂਦੀ ਹੈ।੧੧।

**ਭਾਵ** : ਸਿਫਤ ਸਲਾਹ ਵਿਚ ਜੁੜ ਕੇ ਸਾਧਾਰਨ ਮਨੁੱਖ ਭੀ ਉੱਚੇ ਆਤਮਕ ਮਰਾਤਬੇ ਉੱਤੇ ਜਾ ਅਪੜਦੇ ਹਨ।

**ਉਚਾਰਨ ਪਾਠ** : (1) 'ਸੁਣਿਐ' ਦਾ ਪਾਠ 'ਸੁਣੀਐ' ਕਰਨਾ ਅਸ਼ੁੱਧ ਹੈ।

(2) 'ਪੋਹਿ' ਦਾ ਉਚਾਰਨ ਪੋਹ ਕਰਨਾ ਹੈ, ਪੋਹੇ ਨਹੀਂ।

(3) ਭਗਤਾਂ, ਪਾਵਹਿਂ, ਸਰਾਂ, ਗੁਣਾਂ ਸ਼ਬਦ ਬਿੰਦੀ ਸਹਿਤ ਉਚਾਰਨੇ ਹਨ।

(4) ਆਕਾਸ਼, ਨਾਸ਼, ਈਸ਼ਰ, ਸ਼ਾਸਤ, ਇਸ਼ਨਾਨ, ਸ਼ੇਖ, ਪਾਤਸ਼ਾਹ ਆਦਿ ਸ਼ਬਦ 'ਸ' ਦੇ ਪੈਰ ਵਿਚ ਬਿੰਦੀ ਲਗਾ ਕੇ ਉਚਾਰਨੇ ਹਨ।

(5) 'ਰਾਹੁ' ਅਤੇ 'ਅਸਗਾਹੁ' ਦਾ ਉਚਾਰਨ 'ਰਾਹ' ਅਤੇ 'ਅਸਗਾਹ' ਹੈ। ਇਹਨਾਂ ਸ਼ਬਦਾਂ ਨੂੰ ਰਾਹੋ ਅਤੇ ਅਸਗਾਹੋ ਪੜ੍ਹਨਾ ਅਸ਼ੁੱਧ ਪਾਠ ਕਰਨਾ ਹੈ। ਔਂਕੜ ਕੇਵਲ ਇਕ ਵਚਨ ਪੁਲਿੰਗ ਨਾਂ ਦੀ ਸੂਚਕ ਹੈ ਜਿਸਦਾ ਉਚਾਰਨ ਨਾਲ ਕੋਈ ਸਬੰਧ ਨਹੀਂ।

**ਮੰਨੇ ਕੀ ਗਤਿ, ਕਹੀ ਨ ਜਾਇ॥ ਜੇ ਕੋ ਕਹੈ, ਪਿਛੈ ਪਛੁਤਾਇ॥**
**ਕਾਗਦਿ, ਕਲਮ ਨ ਲਿਖਣਹਾਰੁ॥ ਮੰਨੇ ਕਾ, ਬਹਿ ਕਰਨਿ ਵੀਚਾਰੁ॥**
**ਐਸਾ ਨਾਮੁ, ਨਿਰੰਜਨੁ ਹੋਇ॥ ਜੇ ਕੋ, ਮੰਨਿ ਜਾਣੈ, ਮਨਿ ਕੋਇ॥ ੧੨॥**

**ਪਦ-ਅਰਥ** : ਮੰਨੇ ਕੀ—ਮੰਨਣ ਵਾਲੇ ਦੀ। ਗਤਿ—ਅਵਸਥਾ।

**ਅਰਥ** : ਉਸ ਮਨੁੱਖ ਦੀ ਉੱਚੀ ਆਤਮਕ ਅਵਸਥਾ ਦੱਸੀ ਨਹੀਂ ਜਾ ਸਕਦੀ, ਜਿਸ ਨੇ ਅਕਾਲ ਪੁਰਖ ਦੇ ਨਾਮ ਨੂੰ ਮੰਨ ਲਿਆ ਹੈ; ਭਾਵ, ਜਿਸ ਦੀ ਲਗਨ ਨਾਮ ਵਿਚ ਲੱਗ ਗਈ ਹੈ। ਜੇ ਕੋਈ ਮਨੁੱਖ ਬਿਆਨ ਕਰੇ ਭੀ, ਤਾਂ ਉਹ ਪਿਛੋਂ ਪਛਤਾਉਂਦਾ ਹੈ ਕਿ ਮੈਂ ਹੋਛਾ ਜਤਨ ਕੀਤਾ ਹੈ। ਮਨੁੱਖ ਰਲ ਕੇ ਨਾਮ ਵਿਚ ਪਤੀਜੇ ਹੋਏ ਦੀ ਆਤਮਕ ਅਵਸਥਾ ਦਾ ਅੰਦਾਜ਼ਾ ਲਾਂਦੇ ਹਨ ਪਰ ਕਾਗਜ਼ ਉੱਤੇ ਕਲਮ ਨਾਲ ਕੋਈ ਮਨੁੱਖ ਲਿਖਣ ਦੇ ਸਮਰੱਥ ਨਹੀਂ।ਅਕਾਲ ਪੁਰਖ ਦਾ ਨਾਮ ਬਹੁਤ ਉੱਚਾ ਹੈ ਤੇ ਮਾਇਆ ਦੇ ਪਰਭਾਵ ਤੋਂ ਪਰੇ ਹੈ, ਇਸ ਵਿਚ ਜੁੜਨ ਵਾਲਾ ਭੀ ਉੱਚੀ ਆਤਮਕ ਅਵਸਥਾ ਵਾਲਾ ਹੋ ਜਾਂਦਾ ਹੈ, ਪਰ ਇਹ ਗੱਲ ਤਾਂ ਹੀ ਸਮਝ ਵਿਚ ਆਉਂਦੀ ਹੈ ਜੇ ਕੋਈ ਮਨੁੱਖ ਆਪਣੇ ਅੰਦਰ ਲਗਨ ਲਾ ਕੇ ਵੇਖੇ।

**ਮੰਨੈ, ਸੁਰਤਿ ਹੋਵੈ, ਮਨਿ ਬੁਧਿ॥ ਮੰਨੈ, ਸਗਲ ਭਵਣ ਕੀ ਸੁਧਿ॥**
**ਮੰਨੈ, ਮੁਹਿ ਚੋਟਾ ਨਾ ਖਾਇ॥ ਮੰਨੈ, ਜਮ ਕੈ ਸਾਥਿ ਨ ਜਾਇ॥**
**ਐਸਾ ਨਾਮੁ, ਨਿਰੰਜਨੁ ਹੋਇ॥ ਜੇ ਕੋ, ਮੰਨਿ ਜਾਣੈ, ਮਨਿ ਕੋਇ॥ ੧੩॥**

**ਪਦ-ਅਰਥ** : ਮੰਨੈ—ਮੰਨਣ ਕਰਕੇ। ਬੁਧਿ—ਜਾਗ੍ਰਤ। ਮੁਹਿ—ਮੂੰਹ ਉੱਤੇ।

**ਅਰਥ :** ਜੇ ਮਨੁੱਖ ਦੇ ਮਨ ਵਿਚ ਪ੍ਰਭੂ ਦੇ ਨਾਮ ਦੀ ਲਗਨ ਲੱਗ ਜਾਏ, ਤਾਂ ਉਸਦੀ ਸੁਰਤਿ ਉੱਚੀ ਹੋ ਜਾਂਦੀ ਹੈ, ਉਸ ਦੇ ਮਨ ਵਿਚ ਜਾਗ੍ਰਤ ਆ ਜਾਂਦੀ ਹੈ; ਭਾਵ, ਮਾਇਆ ਵਿਚ ਸੁੱਤਾ ਮਨ ਜਾਗ ਪੈਂਦਾ ਹੈ, ਸਾਰੇ ਭਵਨਾਂ ਦੀ ਉਸਨੂੰ ਸੋਝੀ ਹੋ ਜਾਂਦੀ ਹੈ ਕਿ ਹਰ ਥਾਂ ਪ੍ਰਭੂ ਵਿਆਪਕ ਹੈ। ਮਨੁੱਖ ਸੰਸਾਰ ਦੇ ਵਿਕਾਰਾਂ ਦੀਆਂ ਸੱਟਾਂ ਮੂੰਹ ਉੱਤੇ ਨਹੀਂ ਖਾਂਦਾ; ਭਾਵ, ਸੰਸਾਰਕ ਵਿਕਾਰ ਉਸ ਉੱਤੇ ਦਬਾ ਨਹੀਂ ਪਾ ਸਕਦੇ ਅਤੇ ਜਮਾਂ ਨਾਲ ਉਸ ਨੂੰ ਵਾਹ ਨਹੀਂ ਪੈਂਦਾ, ਉਹ ਜਨਮ ਮਰਨ ਦੇ ਗੇੜ ਵਿਚੋਂ ਬਚ ਜਾਂਦਾ ਹੈ। ਅਕਾਲਪੁਰਖ ਦਾ ਨਾਮ ਜੋ ਮਾਇਆ ਦੇ ਪਰਭਾਵ ਤੋਂ ਪਰੇ ਹੈ, ਇੱਡਾ ਉੱਚਾ ਹੈ ਕਿ ਇਸ ਵਿਚ ਜੁੜਨ ਵਾਲਾ ਭੀ ਉੱਚੀ ਆਤਮਕ ਅਵਸਥਾ ਵਾਲਾ ਹੋ ਜਾਂਦਾ ਹੈ, ਪਰ ਇਹ ਗੱਲ ਤਾਂ ਹੀ ਸਮਝ ਵਿਚ ਆਉਂਦੀ ਹੈ, ਜੇ ਕੋਈ ਮਨੁੱਖ ਆਪਣੇ ਮਨ ਵਿਚ ਹਰਿ-ਨਾਮ ਦੀ ਲਗਨ ਪੈਦਾ ਕਰ ਲਏ।੧੩।

**ਮੰਨੈ, ਮਾਰਗਿ ਠਾਕ ਨ ਪਾਇ॥ ਮੰਨੈ, ਪਤਿ ਸਿਉ ਪਰਗਟੁ ਜਾਇ॥**
**ਮੰਨੈ, ਮਗੁ ਨ ਚਲੈ ਪੰਥੁ॥ ਮੰਨੈ, ਧਰਮ ਸੇਤੀ ਸਨਬੰਧੁ॥**
**ਐਸਾ ਨਾਮੁ, ਨਿਰੰਜਨੁ ਹੋਇ॥ ਜੇ ਕੋ, ਮੰਨਿ ਜਾਣੈ, ਮਨਿ ਕੋਇ॥ ੧੪॥**

**ਪਦ-ਅਰਥ :** ਠਾਕ—ਰੋਕ। ਪਤਿ—ਇਜ਼ਤ। ਪਰਗਟ—ਪਰਸਿੱਧ ਹੋ ਕੇ।

**ਅਰਥ :** ਜੇ ਮਨੁੱਖ ਦਾ ਮਨ ਨਾਮ ਵਿਚ ਪਤੀਜ ਜਾਏ ਤਾਂ ਜ਼ਿੰਦਗੀ ਦੇ ਸਫ਼ਰ ਵਿਚ ਵਿਕਾਰਾਂ ਆਦਿਕ ਦੀ ਕੋਈ ਰੋਕ ਨਹੀਂ ਪੈਂਦੀ, ਉਹ ਸੰਸਾਰ ਵਿਚ ਸ਼ੋਭਾ ਖੱਟ ਕੇ ਇੱਜ਼ਤ ਨਾਲ ਜਾਂਦਾ ਹੈ, ਉਸ ਮਨੁੱਖ ਦਾ ਧਰਮ ਨਾਲ ਸਿੱਧਾ ਜੋੜ ਬਣ ਜਾਂਦਾ ਹੈ, ਉਹ ਫਿਰ ਦੁਨੀਆਂ ਦੇ ਵੱਖੋ-ਵੱਖਰੇ ਮਜ਼ਹਬਾਂ ਦੇ ਦੱਸੇ ਰਸਤਿਆਂ ਤੇ ਨਹੀਂ ਤੁਰਦਾ; ਭਾਵ, ਉਸ ਦੇ ਅੰਦਰ ਇਹ ਵਿਖੇਪਤਾ ਨਹੀਂ ਰਹਿੰਦੀ ਕਿ ਇਹ ਰਸਤਾ ਚੰਗਾ ਹੈ ਤੇ ਇਹ ਮੰਦਾ ਹੈ। ਅਕਾਲ ਪੁਰਖ ਦਾ ਨਾਮ, ਜੋ ਮਾਇਆ ਦੇ ਪ੍ਰਭਾਵ ਤੋਂ ਪਰੇ ਹੈ, ਏਡਾ ਉੱਚਾ ਹੈ, ਪਰ ਇਸ ਵਿਚ ਜੁੜਨ ਵਾਲਾ ਵੀ ਉੱਚੀ ਆਤਮਕ ਅਵਸਥਾ ਵਾਲਾ ਹੋ ਜਾਂਦਾ ਹੈ, ਪਰ ਇਹ ਗੱਲ ਤਾਂ ਹੀ ਸਮਝ ਵਿਚ ਆਉਂਦੀ ਹੈ, ਜੇ ਕੋਈ ਮਨੁੱਖ ਆਪਣੇ ਮਨ ਵਿਚ ਹਰਿ-ਨਾਮ ਦੀ ਲਗਨ ਪੈਦਾ ਕਰ ਲਏ। ੧੪।

**ਮੰਨੈ, ਪਾਵਹਿ ਮੋਖੁ ਦੁਆਰੁ॥ ਮੰਨੈ, ਪਰਵਾਰੈ ਸਾਧਾਰੁ॥**
**ਮੰਨੈ, ਤਰੈ, ਤਾਰੇ, ਗੁਰੁ, ਸਿਖ॥ ਮੰਨੈ, ਨਾਨਕ, ਭਵਹਿ ਨ ਭਿਖ॥**
**ਐਸਾ ਨਾਮੁ, ਨਿਰੰਜਨੁ ਹੋਇ॥ ਜੇ ਕੋ, ਮੰਨਿ ਜਾਣੈ, ਮਨਿ ਕੋਇ॥ ੧੫॥**

**ਪਦ-ਅਰਥ :** ਮੋਖੁ ਦੁਆਰ—ਮੁਕਤੀ ਭਾਵ ਕੂੜ ਤੋਂ ਖਲਾਸੀ ਪਾਉਣ ਦਾ ਰਾਹ। ਸਾਧਾਰੁ—ਅਕਾਲ ਪੁਰਖ ਦਾ ਆਸਰਾ ਦ੍ਰਿੜ੍ਹ ਕਰਾਉਂਦਾ ਹੈ। ਭਿਖ—ਭਿਖਿਆ।

**ਅਰਥ :** ਜੇ ਮਨ ਵਿਚ ਪ੍ਰਭੂ ਦੇ ਨਾਮ ਦੀ ਲਗਨ ਲੱਗ ਜਾਏ ਤਾਂ ਮਨੁੱਖ 'ਕੂੜ' ਤੋਂ ਖਲਾਸੀ ਪਾਣ ਦਾ ਰਾਹ ਲੱਭ ਲੈਂਦੇ ਹਨ। ਇਹੋ ਜਿਹਾ ਮਨੁੱਖ ਆਪਣੇ

ਪਰਿਵਾਰ ਨੂੰ ਭੀ ਅਕਾਲ ਪੁਰਖ ਦੀ ਟੇਕ ਦ੍ਰਿੜ੍ਹ ਕਰਾਉਂਦਾ ਹੈ। ਨਾਮ ਵਿਚ ਮਨ ਪਤੀਜਣ ਕਰਕੇ ਹੀ ਸਤਿਗੁਰੂ ਆਪ ਭੀ ਸੰਸਾਰ-ਸਾਗਰ ਤੋਂ ਪਾਰ ਲੰਘ ਜਾਂਦਾ ਹੈ ਤੇ ਸਿੱਖਾਂ ਨੂੰ ਪਾਰ ਲੰਘਾਉਂਦਾ ਹੈ। ਨਾਮ ਵਿਚ ਮਨ ਜੁੜਨ ਕਰਕੇ, ਹੇ ਨਾਨਕ! ਮਨੁੱਖ ਧਿਰ ਧਿਰ ਦੀ ਮੁਥਾਜੀ ਨਹੀਂ ਕਰਦੇ ਫਿਰਦੇ। ਅਕਾਲ ਪੁਰਖ ਦਾ ਨਾਮ, ਜੋ ਮਾਇਆ ਦੇ ਪਰਭਾਵ ਤੋਂ ਪਰੇ ਹੈ, ਏਡਾ ਉੱਚਾ ਹੈ ਕਿ ਇਸ ਵਿਚ ਜੁੜਨ ਵਾਲਾ ਭੀ ਉੱਚੇ ਜੀਵਨ ਵਾਲਾ ਹੋ ਜਾਂਦਾ ਹੈ, ਪਰ ਇਹ ਗੱਲ ਤਾਂ ਹੀ ਸਮਝ ਵਿਚ ਆਉਂਦੀ ਹੈ, ਜੇ ਕੋਈ ਮਨੁੱਖ ਆਪਣੇ ਮਨ ਵਿਚ ਹਰਿ-ਨਾਮ ਦੀ ਲਗਨ ਪੈਦਾ ਕਰੇ। ੧੫।

**ਨੋਟ :** ਪਉੜੀ ਨੰ: ੧੨ ਵਿਚ ਦੋ ਥਾਈਂ, ਸ਼ਬਦ "ਮੰਨੇ" ਹੈ ਬਾਕੀ ਸਭ ਥਾਈਂ "ਮੰਨੈ" ਆਇਆ ਹੈ। ਦੋਹਾਂ ਦੇ ਅਰਥਾਂ ਵਿਚ ਫਰਕ ਹੈ। ਪਹਿਲੀ ਤੁਕ ਹੈ, "ਮੰਨੇ ਕੀ ਗਤਿ ਕਹੀ ਨ ਜਾਇ।" ਇਸ ਹੀ ਪਉੜੀ ਵਿਚ ਚੌਥੀ ਤੁਕ " ਮੰਨੇ ਕਾ, ਬਹਿ ਕਰਨ ਵੀਚਾਰੁ" ਦਾ ਜ਼ਿਕਰ ਹੈ। ਸੋ "ਮੰਨੇ" ਦਾ ਭਾਵ ਹੈ, "ਮੰਨੇ ਹੋਏ ਮਨੁੱਖ ਦਾ"। ਬਾਕੀ ਸਭ ਥਾਈਂ "ਮੰਨੈ" ਹੈ। ਜਿਵੇਂ ਇਸ ਤੋਂ ਪਹਿਲੀਆਂ ਚਾਰ ਪਉੜੀਆਂ ਵਿਚ "ਸੁਣਿਐ" ਆਇਆ ਹੈ, "ਸੁਣਿਐ" ਦਾ ਅਰਥ ਹੈ "ਸੁਣਨ ਨਾਲ, ਜੇ ਸੁਣ ਲਈਏ", ਤਿਵੇਂ "ਮੰਨੈ" ਦਾ ਅਰਥ ਹੈ, "ਮੰਨ ਲੈਣ ਨਾਲ, ਜੇ ਮੰਨ ਲਈਏ, ਜੇ ਮਨ ਪਤੀਜ ਜਾਏ।"

**ਉਚਾਰਨ ਪਾਠ :** (1) ਮੰਨੇ ਤੇ ਮੰਨੈ ਦਾ ਉਚਾਰਨ ਲਾਂ ਤੇ ਦੁਲਾਵਾਂ ਦਾ ਧਿਆਨ ਰੱਖ ਕੇ ਕਰਨਾ ਹੈ।

(2) 'ਮੰਨੇ ਕਾ, ਬਹਿ ਕਰਨਿ ਵੀਚਾਰੁ' ਤੁਕ ਵਿਚ 'ਮੰਨੇ ਕਾਬਹਿ' ਪਾਠ ਕਰਨਾ ਅਸ਼ੁੱਧ ਹੈ।

(3) 'ਮੁਹਿ ਚੋਟਾ' ਦਾ ਉਚਾਰਨ ਮੂੰਹ ਚੋਟਾਂ ਕਰਨਾ ਹੈ। ਇਸ ਨੂੰ ਮੋਹ ਚੋਟਾ ਪੜ੍ਹਨਾ ਅਸ਼ੁੱਧ ਹੈ।

(4) 'ਜੇ ਕੋ ਮੰਨਿ ਜਾਣੈ ਮਨਿ ਕੋਇ' ਤੁਕ ਵਿਚ ਮੰਨਿ ਤੇ ਮਨਿ ਦੇ ਉਚਾਰਨ ਦਾ ਫਰਕ ਰਖ ਕੇ ਪਾਠ ਕਰਨਾ ਹੈ। 'ਮੰਨਿ' ਦਾ ਉਚਾਰਨ ਮੰਨ ਤੇ 'ਮਨਿ' ਦਾ ਉਚਾਰਨ ਟਿੱਪੀ ਤੋਂ ਬਿਨਾਂ 'ਮਨ' ਕਰਨਾ ਹੈ।

(5) ਸਿਉਂ, ਪਾਵਹਿੰ, ਭਵਹਿੰ ਸ਼ਬਦ ਬਿੰਦੀ ਸਹਿਤ ਉਚਾਰਨੇ ਹਨ।

(6) ਕੈ ਦਾ ਉਚਾਰਨ ਦੁਲਾਵਾਂ ਨਾਲ ਕੈ ਕਰਨਾ ਹੈ, 'ਕੇ' ਨਹੀਂ।

**ਪੰਚ ਪਰਵਾਣ, ਪੰਚ ਪਰਧਾਨੁ॥ ਪੰਚੇ ਪਾਵਹਿ, ਦਰਗਹਿ ਮਾਨੁ॥**

**ਪੰਚੇ ਸੋਹਹਿ, ਦਰਿ ਰਾਜਾਨੁ॥ ਪੰਚਾ ਕਾ, ਗੁਰੁ ਏਕੁ ਧਿਆਨੁ॥**

**ਪਦ-ਅਰਥ :** ਪੰਚ—ਉਹ ਮਨੁੱਖ ਜਿਨ੍ਹਾਂ ਨਾਮ ਸੁਣਿਆ ਹੈ ਤੇ ਮੰਨਿਆ ਹੈ, ਉਹ ਮਨੁੱਖ ਜਿਨ੍ਹਾਂ ਦੀ ਸੁਰਤ ਨਾਮ ਵਿੱਚ ਜੁੜੀ ਹੈ ਤੇ ਜਿਨ੍ਹਾਂ ਦੇ ਅੰਦਰ ਪਰਤੀਤ ਆ ਗਈ ਹੈ।

**ਨੋਟ :** ਇਹ ਲਫ਼ਜ਼ 'ਪੰਚ' ਉਹਨਾਂ ਵਾਸਤੇ ਹੈ ਜਿਨ੍ਹਾਂ ਦਾ ਜ਼ਿਕਰ ਪਿਛਲੀਆਂ 8 ਪਉੜੀਆਂ ਵਿਚ ਆਇਆ ਹੈ।

**ਪਦ-ਅਰਥ :** ਪਰਵਾਣ—ਕਬੂਲ। ਪਰਧਾਨੁ—ਆਗੂ। ਦਰਗਹਿ—ਅਕਾਲ ਪੁਰਖ ਦੇ ਦਰਬਾਰ ਵਿਚ। ਸੋਹਹਿ—ਸੋਭਦੇ ਹਨ। ਗੁਰੁ ਏਕੁ—ਕੇਵਲ ਗੁਰੂ ਹੀ। ਧਿਆਨੁ—ਸੁਰਤ ਦਾ ਨਿਸ਼ਾਨਾ।

**ਅਰਥ :** ਜਿਨ੍ਹਾਂ ਮਨੁੱਖਾਂ ਦੀ ਸੁਰਤ ਨਾਮ ਵਿਚ ਜੁੜੀ ਰਹਿੰਦੀ ਹੈ ਤੇ ਜਿਨ੍ਹਾਂ ਦੇ ਅੰਦਰ ਪ੍ਰਭੂ ਵਾਸਤੇ ਲਗਨ ਬਣ ਜਾਂਦੀ ਹੈ ਉਹੀ ਮਨੁੱਖ ਇੱਥੇ ਜਗਤ ਵਿਚ ਮੰਨੇ ਪ੍ਰਮੰਨੇ ਰਹਿੰਦੇ ਹਨ ਅਤੇ ਸਭ ਦੇ ਆਗੂ ਹੁੰਦੇ ਹਨ, ਅਕਾਲਪੁਰਖ ਦੀ ਦਰਗਾਹ ਵਿਚ ਭੀ ਉਹ ਪੰਚ ਜਨ ਹੀ ਆਦਰ ਪਾਂਦੇ ਹਨ। ਰਾਜ ਦਰਬਾਰਾਂ ਵਿੱਚ ਭੀ ਉਹ ਪੰਚ ਜਨ ਹੀ ਸ਼ੋਭਦੇ ਹਨ। ਇਹਨਾਂ ਪੰਚ ਜਨਾਂ ਦੀ ਸੁਰਤ ਦਾ ਨਿਸ਼ਾਨਾ ਕੇਵਲ ਇਕ ਗੁਰੂ ਹੀ ਹੈ, ਭਾਵ, ਇਹਨਾਂ ਦੀ ਸੁਰਤ ਗੁਰ-ਸ਼ਬਦ ਵਿਚ ਹੀ ਰਹਿੰਦੀ ਹੈ, ਗੁਰ-ਸ਼ਬਦ ਵਿਚ ਜੁੜੇ ਰਹਿਣਾ ਹੀ ਇਹਨਾਂ ਦਾ ਅਸਲ ਨਿਸ਼ਾਨਾ ਹੈ।

**ਜੇ ਕੋ ਕਹੈ, ਕਰੈ ਵੀਚਾਰੁ॥ ਕਰਤੇ ਕੈ ਕਰਣੈ, ਨਾਹੀ ਸੁਮਾਰੁ॥**

**ਪਦ-ਅਰਥ :** ਕਹੈ—ਬਿਆਨ ਕਰੇ। ਵੀਚਾਰੁ—ਕੁਦਰਤ ਦੇ ਲੇਖੇ ਦੀ ਵੀਚਾਰ। ਕਰਤੇ ਕੈ ਕਰਣੈ—ਕਰਤਾਰ ਦੀ ਕੁਦਰਤ ਦਾ। ਸੁਮਾਰ—ਹਿਸਾਬ, ਲੇਖਾ।

**ਅਰਥ :** ਪਰ ਗੁਰ-ਸ਼ਬਦ ਵਿਚ ਜੁੜੇ ਰਹਿਣ ਦਾ ਸਿੱਟਾ ਇਹ ਨਹੀਂ ਨਿਕਲ ਸਦਕਾ ਕਿ ਕੋਈ ਮਨੁੱਖ ਪ੍ਰਭੂ ਦੀ ਰਚੀ ਸ੍ਰਿਸ਼ਟੀ ਦਾ ਅੰਤ ਪਾ ਸਕੇ। ਅਕਾਲਪੁਰਖ ਦੀ ਕੁਦਰਤ ਦਾ ਕੋਈ ਲੇਖਾ ਹੀ ਨਹੀਂ ਭਾਵ, ਅੰਤ ਨਹੀਂ ਪੈ ਸਕਦਾ, ਭਾਵੇਂ ਕੋਈ ਕਥਨ ਕਰ ਵੇਖੇ ਤੇ ਵਿਚਾਰ ਕਰ ਲਏ। ਪਰਮਾਤਮਾ ਤੇ ਉਸ ਦੀ ਕੁਦਰਤ ਦਾ ਅੰਤ ਲੱਭਣਾ ਮਨੁੱਖ ਦੀ ਜ਼ਿੰਦਗੀ ਦਾ ਮਨੋਰਥ ਹੋ ਹੀ ਨਹੀਂ ਸਕਦਾ।

**ਨੋਟ :** ਢੇਰ ਪੁਰਾਣੇ ਸਮੇਂ ਵਿਚ ਕਈ ਰਿਸ਼ੀ ਮੁਨੀ ਜੰਗਲ ਵਿਚ ਤਪ ਕਰਦੇ ਰਹੇ ਜਿਨ੍ਹਾਂ ਨੇ ਉਪਨਿਸ਼ਦਾਂ ਲਿਖੀਆਂ। ਇਹ ਬਹੁਤ ਪੁਰਾਣੀਆਂ ਧਰਮ-ਪੁਸਤਕਾਂ ਹਨ। ਕਈਆਂ ਵਿਚ ਇਹ ਵਿਚਾਰ ਕੀਤੀ ਗਈ ਹੈ ਕਿ ਜਗਤ ਕਦੋਂ ਬਣਿਆ, ਕਿਵੇਂ ਬਣਿਆ, ਕਿਤਨਾ ਕੁ ਵੱਡਾ ਹੈ, ਇਤਿ ਆਦਿਕ। ਭਗਤੀ ਕਰਨ ਆਏ ਰਿਸ਼ੀ ਭਗਤੀ ਦੀ ਥਾਂ ਇਕ ਅਜਿਹੇ ਉੱਦਮ ਵਿਚ ਲੱਗ ਪਏ ਜੋ ਮਨੁੱਖ ਦੀ ਸਮਝ ਤੋਂ ਬਹੁਤ ਪਰੇ ਹੈ। ਇਥੇ ਸਤਿਗੁਰੂ ਜੀ ਇਸ ਉਕਾਈ ਵੱਲ ਇਸ਼ਾਰਾ ਕਰਦੇ ਹਨ। ਅਜਿਹੇ ਕੋਝੇ ਜਤਨਾਂ ਦਾ ਹੀ ਇਹ ਨਤੀਜਾ ਸੀ ਕਿ ਆਮ ਲੋਕਾਂ ਨੇ ਇਹ ਮਿਥ ਲਿਆ ਕਿ ਅਸਾਡੀ ਧਰਤੀ ਨੂੰ ਇਕ ਬਲਦ ਨੇ ਚੁੱਕਿਆ ਹੋਇਆ ਹੈ। ਇਹ ਮਿਸਾਲ ਲੈ ਕੇ ਸਤਿਗੁਰੂ ਜੀ ਇਸ ਦੀ ਨਿਖੇਧੀ ਕਰ ਕੇ ਆਖਦੇ ਹਨ ਕਿ ਕੁਦਰਤ ਬੇਅੰਤ ਹੈ, ਤੇ ਇਸ ਦਾ ਰਚਨਹਾਰ ਭੀ ਬੇਅੰਤ ਹੈ।

**ਧੌਲੁ ਧਰਮੁ, ਦਇਆ ਕਾ ਪੂਤੁ ॥ ਸੰਤੋਖੁ, ਥਾਪਿ ਰਖਿਆ, ਜਿਨਿ ਸੂਤਿ ॥**

**ਜੇ ਕੋ ਬੁਝੈ, ਹੋਵੈ ਸਚਿਆਰੁ ॥ ਧਵਲੈ ਉਪਰਿ, ਕੇਤਾ ਭਾਰੁ ॥**

**ਧਰਤੀ ਹੋਰੁ, ਪਰੈ ਹੋਰੁ ਹੋਰੁ ॥ ਤਿਸ ਤੇ ਭਾਰੁ, ਤਲੈ ਕਵਣੁ ਜੋਰੁ ॥**

**ਪਦ-ਅਰਥ :** **ਧੌਲੁ**—ਬਲਦ। **ਦਇਆ ਦਾ ਪੂਤੁ**—ਦਇਆ ਦਾ ਪੁੱਤਰ, ਧਰਮ ਦਇਆ ਤੋਂ ਪੈਦਾ ਹੁੰਦਾ ਹੈ; ਭਾਵ, ਜਿਸ ਹਿਰਦੇ ਵਿੱਚ ਦਇਆ ਹੈ ਉੱਥੇ ਧਰਮ ਪਰਫੁਲਤ ਹੁੰਦਾ ਹੈ। **ਸੰਤੋਖੁ**—ਸੰਤੋਖ ਨੂੰ। **ਥਾਪਿ ਰਖਿਆ**—ਟਿਕਾਅ ਰੱਖਿਆ। **ਸੂਤਿ**—ਸੂਤਰ ਵਿਚ। **ਬੁਝੈ**—ਸਮਝ ਲਏ।

**ਸਚਿਆਰੁ**—ਸੱਚ ਦਾ ਪਰਕਾਸ਼ ਹੋਣ ਲਈ ਯੋਗ। **ਕੇਤਾ ਭਾਰੁ**—ਬੇਅੰਤ ਭਾਰ। **ਧਰਤੀ ਹੋਰੁ**—ਧਰਤੀ ਦੇ ਹੇਠਾਂ ਹੋਰ ਬਲਦ। **ਪਰੈ**—ਉਸ ਤੋਂ ਹੇਠਾਂ। **ਤਿਸ ਤੇ**—ਉਸ ਬਲਦ ਤੋਂ। **ਤਲੈ**—ਉਸ ਬਲਦ ਦੇ ਹੇਠਾਂ। **ਕਵਣੁ ਜੋਰੁ**—ਕਿਹੜਾ ਸਹਾਰਾ ?

**ਅਰਥ :** ਅਕਾਲ ਪੁਰਖ ਦਾ ਧਰਮ ਰੂਪੀ ਬੱਝਵਾਂ ਨਿਯਮ ਹੀ ਬਲਦ ਹੈ ਜੋ ਸ੍ਰਿਸ਼ਟੀ ਨੂੰ ਕਾਇਮ ਰਖ ਰਿਹਾ ਹੈ। ਇਹ ਧਰਮ ਦਇਆ ਦਾ ਪੁੱਤਰ ਹੈ; ਭਾਵ, ਅਕਾਲ ਪੁਰਖ ਨੇ ਆਪਣੀ ਮਿਹਰ ਕਰ ਕੇ ਸ੍ਰਿਸ਼ਟੀ ਨੂੰ ਟਿਕਾਅ ਰੱਖਣ ਲਈ 'ਧਰਮ-ਰੂਪ' ਨਿਯਮ ਬਣਾ ਦਿੱਤਾ ਹੈ। ਇੰਜ ਧਰਮ ਨੇ ਆਪਣੀ ਮਰਯਾਦਾ ਅਨੁਸਾਰ ਸੰਤੋਖ ਨੂੰ ਜਨਮ ਦੇ ਦਿੱਤਾ ਹੈ। ਜੇ ਕੋਈ ਮਨੁੱਖ ਇਸ ਉਪਰ ਦੱਸੀ ਵਿਚਾਰ ਨੂੰ ਸਮਝ ਲਏ ਤਾਂ ਉਹ ਇਸ ਯੋਗ ਹੋ ਜਾਂਦਾ ਹੈ ਕਿ ਉਸ ਦੇ ਅੰਦਰ ਅਕਾਲ ਪੁਰਖ ਦਾ ਪ੍ਰਕਾਸ਼ ਹੋ ਜਾਏ। ਨਹੀਂ ਤਾਂ ਖਿਆਲ ਤਾਂ ਕਰੋ ਕਿ ਬਲਦ ਉੱਤੇ ਧਰਤੀ ਦਾ ਕਿਤਨਾ ਕੁ ਬੇਅੰਤ ਭਾਰ ਹੈ ? ਉਹ ਵਿਚਾਰਾ ਇਤਨੇ ਭਾਰ ਨੂੰ ਚੁੱਕ ਕਿਵੇਂ ਸਕਦਾ ਹੈ ? ਦੂਜੀ ਵਿਚਾਰ ਹੋਰ ਹੈ ਕਿ ਜੇ ਧਰਤੀ ਦੇ ਹੇਠ ਬਲਦ ਹੈ, ਉਸ ਬਲਦ ਨੂੰ ਸਹਾਰਾ ਦੇਣ ਲਈ ਹੇਠ ਹੋਰ ਧਰਤੀ ਹੋਈ, ਉਸ ਧਰਤੀ ਦੇ ਹੇਠ ਹੋਰ ਬਲਦ, ਉਸ ਤੋਂ ਹੇਠਾਂ ਧਰਤੀ ਦੇ ਹੇਠ ਹੋਰ ਬਲਦ, ਫੇਰ ਹੋਰ ਬਲਦ, ਫੇਰ ਹੋਰ ਬਲਦ, ਇਸੇ ਤਰ੍ਹਾਂ ਅਖੀਰਲੇ ਬਲਦ ਤੋਂ ਭਾਰ ਸਹਾਰਨ ਲਈ ਉਸ ਦੇ ਹੇਠ ਕੋਈ ਆਸਰਾ ਹੋਵੇਗਾ।

**ਜੀਅ ਜਾਤਿ, ਰੰਗਾ ਕੇ ਨਾਵ ॥ ਸਭਨਾ ਲਿਖਿਆ, ਵੁੜੀ ਕਲਾਮ ॥**

**ਏਹੁ ਲੇਖਾ, ਲਿਖਿ ਜਾਣੈ ਕੋਇ ॥ ਲੇਖਾ ਲਿਖਿਆ, ਕੇਤਾ ਹੋਇ ॥**

**ਕੇਤਾ ਤਾਣੁ, ਸੁਆਲਿਹੁ ਰੂਪੁ ॥ ਕੇਤੀ ਦਾਤਿ, ਜਾਣੈ ਕੌਣੁ ਕੂਤੁ ॥**

**ਕੀਤਾ ਪਸਾਉ, ਏਕੋ ਕਵਾਉ ॥ ਤਿਸ ਤੇ ਹੋਏ, ਲਖ ਦਰੀਆਉ ॥**

**ਪਦ-ਅਰਥ :** **ਜੀਅ**—ਜੀਵ ਜੰਤ। **ਕੇ ਨਾਵ**—ਕਈ ਨਾਵਾਂ ਦੇ। **ਵੁੜੀ ਕਲਾਮ**—ਚਲਦੀ ਕਲਮ ਨਾਲ, ਭਾਵ, ਕਲਮ ਨੂੰ ਰੋਕਣ ਤੋਂ ਬਿਨਾਂ ਹੀ ਇਕ-ਤਾਰ। **ਲਿਖਿ ਜਾਣੈ**—ਲਿਖਣਾ ਜਾਣਦਾ ਹੈ। **ਕੋਇ**—ਕੋਈ ਵਿਰਲਾ। **ਲੇਖਾ ਲਿਖਿਆ**—ਲਿਖਿਆ ਹੋਇਆ ਲੇਖਾ। **ਕੇਤਾ ਹੋਇ**—ਕੇਡਾ ਵੱਡਾ ਹੋ ਜਾਏ। **ਪਸਾਉ**—ਪਸਾਰਾ। **ਕਵਾਉ**—ਹੁਕਮ।

**ਤਿਸ ਤੇ**—ਉਸ ਹੁਕਮ ਤੋਂ। **ਲਖ ਦਰੀਆਉ**—ਲੱਖਾਂ ਦਰਿਆ। **ਸੁਆਲਿਹੁ**—ਸੁੰਦਰ। **ਕੂੜੁ**—ਅੰਦਾਜ਼ਾ।

**ਅਰਥ :** ਸ੍ਰਿਸ਼ਟੀ ਵਿਚ ਕਈ ਜਾਤਾਂ ਦੇ, ਕਈ ਕਿਸਮ ਦੇ ਅਤੇ ਕਈ ਨਾਵਾਂ ਦੇ ਜੀਵ ਹਨ। ਇਹਨਾਂ ਸਭਨਾਂ ਨੇ ਇੱਕ ਤਾਰ ਚਲਦੀ ਕਲਮ ਨਾਲ ਅਕਾਲ ਪੁਰਖ ਦੀ ਕੁਦਰਤ ਦਾ ਲੇਖਾ ਲਿਖਿਆ ਹੈ, ਪਰ ਕੋਈ ਵਿਰਲਾ ਮਨੁੱਖ ਇਹ ਲੇਖਾ ਲਿਖਣਾ ਜਾਣਦਾ ਹੈ; ਭਾਵ, ਪਰਮਾਤਮਾ ਦੀ ਕੁਦਰਤ ਦਾ ਅੰਤ ਕੋਈ ਭੀ ਜੀਵ ਪਾ ਨਹੀਂ ਸਕਦਾ। ਜੇ ਲੇਖਾ ਲਿਖਿਆ ਭੀ ਜਾਏ, ਤਾਂ ਇਹ ਅੰਦਾਜ਼ਾ ਨਹੀਂ ਲੱਗ ਸਕਦਾ ਕਿ ਲੇਖਾ ਕੇਡਾ ਵੱਡਾ ਹੋ ਜਾਏ। ਅਕਾਲ ਪੁਰਖ ਦਾ ਬੇਅੰਤ ਬਲ ਹੈ, ਬੇਅੰਤ ਸੁੰਦਰ ਸਰੂਪ ਹੈ, ਬੇਅੰਤ ਉਸਦੀ ਦਾਤ ਹੈ—ਇਸ ਦਾ ਕੌਣ ਅੰਦਾਜ਼ਾ ਲਾ ਸਕਦਾ ਹੈ? ਅਕਾਲ ਪੁਰਖ ਨੇ ਆਪਣੇ ਹੁਕਮ ਨਾਲ ਸਾਰਾ ਸੰਸਾਰ ਬਣਾ ਦਿੱਤਾ, ਉਸ ਹੁਕਮ ਨਾਲ ਹੀ ਜ਼ਿੰਦਗੀ ਦੇ ਲੱਖਾਂ ਦਰਿਆ ਬਣ ਗਏ।

**ਕੁਦਰਤਿ ਕਵਣ, ਕਹਾ ਵੀਚਾਰੁ ॥ ਵਾਰਿਆ ਨ ਜਾਵਾ, ਏਕ ਵਾਰ ॥**
**ਜੋ ਤੁਧੁ ਭਾਵੈ, ਸਾਈ ਭਲੀ ਕਾਰ ॥ ਤੂ ਸਦਾ ਸਲਾਮਤਿ, ਨਿਰੰਕਾਰ ॥੧੬॥**

**ਪਦ-ਅਰਥ : ਕੁਦਰਤਿ**—ਤਾਕਤ। **ਕਹਾ ਵੀਚਾਰੁ**—ਮੈਂ ਵਿਚਾਰ ਕਰ ਸਕਾਂ। **ਵਾਰਿਆ ਨ ਜਾਵਾ**—ਸਦਕੇ ਨਹੀਂ ਹੋ ਸਕਦਾ, ਭਾਵ, ਮੇਰੀ ਕੀ ਪਾਇਆਂ ਹੈਂ? **ਸਾਈ ਕਾਰ**—ਓਹੋ ਕੰਮ। **ਸਲਾਮਤਿ**—ਅਟੱਲ। **ਨਿਰੰਕਾਰ**—ਹੇ ਹਰੀ।

**ਅਰਥ :** ਸੋ ਮੇਰੀ ਕੀ ਤਾਕਤ ਹੈ ਕਿ ਕਰਤਾਰ ਦੀ ਕੁਦਰਤ ਦੀ ਵਿਚਾਰ ਕਰ ਸਕਾਂ? ਹੇ ਅਕਾਲ ਪੁਰਖ ! ਮੈਂ ਤਾਂ ਤੇਰੇ ਉੱਤੋਂ ਇਕ ਵਾਰੀ ਭੀ ਸਦਕੇ ਜਾਣ ਜੋਗਾ ਨਹੀਂ ਹਾਂ; ਭਾਵ, ਮੇਰੀ ਹਸਤੀ ਬਹੁਤ ਹੀ ਤੁੱਛ ਹੈ। ਹੇ ਨਿਰੰਕਾਰ! ਤੂੰ ਸਦਾ ਅਟੱਲ ਰਹਿਣ ਵਾਲਾ ਹੈ। ਜੋ ਤੈਨੂੰ ਚੰਗਾ ਲਗਦਾ ਹੈ ਉਹ ਕੰਮ ਭਲਾ ਹੈ, ਭਾਵ, ਤੇਰੀ ਰਜ਼ਾ ਵਿਚ ਰਹਿਣਾ ਹੀ ਠੀਕ ਹੈ। ੧੬।

**ਭਾਵ :** ਭਾਗਾਂ ਵਾਲੇ ਹਨ ਉਹ ਮਨੁੱਖ, ਜਿਨ੍ਹਾਂ ਨੇ ਗੁਰੂ ਦੇ ਦੱਸੇ ਰਾਹ ਨੂੰ ਆਪਣੇ ਜੀਵਨ ਦਾ ਮਨੋਰਥ ਬਣਾਇਆ ਹੈ, ਜਿਨ੍ਹਾਂ ਨੇ ਨਾਮ ਵਿਚ ਸੁਰਤ ਜੋੜੀ ਹੈ ਤੇ ਜਿਹਨਾਂ ਨੇ ਪਰਮਾਤਮਾ ਨਾਲ ਪਿਆਰ ਦਾ ਰਿਸ਼ਤਾ ਗੰਢਿਆ ਹੈ। ਇਸ ਰਾਹ ਤੇ ਤੁਰ ਕੇ ਪ੍ਰਭੂ ਦੀ ਰਜ਼ਾ ਵਿਚ ਰਹਿਣਾ ਹੀ ਉਹਨਾਂ ਨੂੰ ਭਾਉਂਦਾ ਹੈ। ਇਹ ਨਾਮ ਸਿਮਰਨ-ਰੂਪ 'ਧਰਮ' ਉਹਨਾਂ ਦੀ ਜ਼ਿੰਦਗੀ ਦਾ ਸਹਾਰਾ ਬਣਦਾ ਹੈ, ਜਿਸ ਕਰਕੇ ਉਹ ਸੰਤੋਖ ਵਾਲਾ ਜੀਵਨ ਬਿਤਾਂਦੇ ਹਨ।

ਪਰ ਗੁਰੂ ਦੇ ਦੱਸੇ ਹੋਏ ਰਾਹ ਉੱਤੇ ਤੁਰਨ ਦਾ ਇਹ ਸਿੱਟਾ ਨਹੀਂ ਨਿਕਲ ਸਕਦਾ ਕਿ ਕੋਈ ਮਨੁੱਖ ਪ੍ਰਭੂ ਦੀ ਰਚੀ ਸ੍ਰਿਸ਼ਟੀ ਦਾ ਅੰਤ ਪਾ ਸਕੇ। ਇਧਰ ਤਾਂ ਜਿਉਂ ਜਿਉਂ ਵਧੀਕ ਡੂੰਘਾਈ ਵਿਚ ਜਾਓਗੇ, ਤਿਉਂ ਤਿਉਂ ਇਹ ਸ੍ਰਿਸ਼ਟੀ ਹੋਰ ਬੇਅੰਤ ਜਾਪੇਗੀ। ਅਸਲ ਵਿਚ ਅਜਿਹੇ ਕੋਝੇ ਜਤਨ ਦਾ ਹੀ ਨਤੀਜਾ ਸੀ ਕਿ ਆਮ ਲੋਕਾਂ ਨੇ ਇਹ ਮਿਥ ਲਿਆ ਕਿ ਅਸਾਡੀ ਧਰਤੀ ਨੂੰ ਇਕ ਬਲਦ ਨੇ ਚੁੱਕਿਆ

ਹੋਇਆ ਹੈ। ਪਰਮਾਤਮਾ ਤੇ ਉਸ ਦੀ ਕੁਦਰਤ ਦਾ ਅੰਤ ਲੱਭਣਾ ਮਨੁੱਖ ਦੀ ਜ਼ਿੰਦਗੀ ਦਾ ਮਨੋਰਥ ਬਣ ਹੀ ਨਹੀਂ ਸਕਦਾ।

**ਉਚਾਰਨ ਪਾਠ :** (1) ਪਾਵਹਿੰ, ਸੋਹਹਿੰ, ਪੰਚਾਂ, ਰੰਗਾਂ, ਨਾਂਵ, ਕਹਾਂ, ਜਾਵਾਂ ਆਦਿ ਸ਼ਬਦ ਬਿੰਦੀ ਸਹਿਤ ਉਚਾਰਨੇ ਹਨ।

(2) ਕਹੈ, ਕਰੈ, ਕੈ, ਕਰਣੈ, ਬੁਝੈ, ਧਵਲੈ, ਪਰੈ, ਤਲੈ, ਭਾਵੈ ਆਦਿ ਸ਼ਬਦ ਦੁਲਾਵਾਂ ਸਹਿਤ ਉਚਾਰਣੇ ਹਨ। ਆਮ ਤੌਰ ਤੇ ਅਸੀਂ ਇਕ ਲਾਂਵ ਲੱਗੀ ਸਮਝ ਕੇ ਗ਼ਲਤ ਉਚਾਰਨ ਕਰਦੇ ਹਾਂ।

(3) 'ਏਹੁ' ਸ਼ਬਦ ਦਾ ਉਚਾਰਣ ਔਂਕੜ ਤੋਂ ਬਿਨਾਂ 'ਏਹ' ਕਰਨਾ ਹੈ। ਔਂਕੜ ਇਕ-ਵਚਨ ਸਰੂਪ ਪ੍ਰਗਟ ਕਰਨ ਲਈ ਹੈ। ਜਦੋਂ 'ਏਹੋ' ਉਚਾਰਨ ਕਰਨਾ ਹੁੰਦਾ ਹੈ ਤਾਂ ਸ਼ਬਦ ਦਾ ਸਰੂਪ ਵੀ ਏਹੋ ਹੁੰਦਾ ਹੈ ਜਿਵੇਂ " ਗੁਣ ਏਹੋ ਹੋਰੁ ਨਾਹੀ ਕੋਇ ॥"

**ਅਸੰਖ ਜਪ, ਅਸੰਖ ਭਾਉ ॥ ਅਸੰਖ ਪੂਜਾ, ਅਸੰਖ ਤਪ ਤਾਉ ॥**

**ਪਦ-ਅਰਥ : ਅਸੰਖ**—ਅਣਗਿਣਤ। **ਭਾਉ**—ਪਿਆਰ। **ਤਪ ਤਾਉ**—ਤਪਾਂ ਦਾ ਤਪਣਾ।

**ਅਰਥ :** ਅਕਾਲ ਪੁਰਖ ਦੀ ਰਚਨਾ ਵਿਚ ਅਣਗਿਣਤ ਜੀਵ ਜਪ ਕਰਦੇ ਹਨ, ਬੇਅੰਤ ਜੀਵ ਹੋਰਨਾਂ ਨਾਲ ਪਿਆਰ ਦਾ ਵਰਤਾਉ ਕਰ ਰਹੇ ਹਨ। ਕਈ ਜੀਵ ਪੂਜਾ ਕਰ ਰਹੇ ਹਨ ਅਤੇ ਅਣਗਿਣਤ ਹੀ ਜੀਵ ਤਪ ਸਾਧ ਰਹੇ ਹਨ।

**ਅਸੰਖ, ਗਰੰਥ ਮੁਖਿ ਵੇਦ ਪਾਠ ॥ ਅਸੰਖ ਜੋਗ, ਮਨਿ ਰਹਹਿ ਉਦਾਸ ॥**

**ਪਦ-ਅਰਥ : ਮੁਖਿ**—ਮੂੰਹ ਨਾਲ। **ਗਰੰਥ ਵੇਦ**—ਵੇਦਾਂ ਅਤੇ ਹੋਰ ਧਾਰਮਿਕ ਪੁਸਤਕਾਂ ਦੇ ਪਾਠ। **ਜੋਗ**—ਜੋਗ ਧਾਰਨ ਕਰਨ ਵਾਲੇ। **ਮਨਿ**—ਮਨ ਵਿਚ। **ਰਹਹਿ ਉਦਾਸ**—ਉਪਰਾਮ ਰਹਿੰਦੇ ਹਨ।

**ਅਰਥ :** ਬੇਅੰਤ ਜੀਵ ਵੇਦਾਂ ਅਤੇ ਹੋਰ ਧਾਰਮਿਕ ਪੁਸਤਕਾਂ ਦੇ ਪਾਠ ਮੂੰਹ ਨਾਲ ਕਰ ਰਹੇ ਹਨ। ਜੋਗ ਦੇ ਸਾਧਨ ਕਰਨ ਵਾਲੇ ਬੇਅੰਤ ਮਨੁੱਖ ਆਪਣੇ ਮਨ ਵਿਚ ਮਾਇਆ ਵਲੋਂ ਉਪਰਾਮ ਰਹਿੰਦੇ ਹਨ।

**ਅਸੰਖ ਭਗਤ, ਗੁਣ ਗਿਆਨ ਵੀਚਾਰ ॥ ਅਸੰਖ ਸਤੀ, ਅਸੰਖ ਦਾਤਾਰ ॥**

**ਪਦ-ਅਰਥ : ਸਤੀ**—ਦਾਨੀ ਮਨੁੱਖ। **ਦਾਤਾਰ**—ਦਾਤਾਂ ਦੇਣ ਵਾਲੇ, ਬਖਸ਼ਸ਼ ਕਰਨ ਵਾਲੇ।

**ਅਰਥ :** ਅਕਾਲ ਪੁਰਖ ਦੀ ਕੁਦਰਤ ਵਿਚ ਅਣਗਿਣਤ ਭਗਤ ਹਨ ਜੋ ਅਕਾਲ ਪੁਰਖ ਦੇ ਗੁਣਾਂ ਅਤੇ ਗਿਆਨ ਦੀ ਵਿਚਾਰ ਕਰ ਰਹੇ ਹਨ, ਅਨੇਕਾਂ ਹੀ ਦਾਨੀ ਤੇ ਦਾਤੇ ਬਣੇ ਹੋਏ ਹਨ।

**ਅਸੰਖ ਸੂਰ, ਮੁਹ ਭਖ ਸਾਰ ॥ ਅਸੰਖ ਮੋਨਿ, ਲਿਵ ਲਾਇ ਤਾਰ ॥**

**ਪਦ-ਅਰਥ : ਸੂਰ**—ਸੂਰਮੇ। **ਮੁਹ**—ਮੂੰਹ ਉੱਤੇ। **ਭਖ ਸਾਰ**—ਸ਼ਸ਼ਤਰਾਂ ਦੇ ਵਾਰ

ਸਹਿਣ ਵਾਲੇ। ਮੋਨਿ—ਚੁੱਪ ਰਹਿਣ ਵਾਲੇ। ਲਿਵ ਲਾਇ ਤਾਰ—ਇਕ ਰਸ ਬ੍ਰਿਤੀ ਜੋੜ ਕੇ।

**ਅਰਥ :** ਅਕਾਲ ਪੁਰਖ ਦੀ ਰਚਨਾ ਵਿਚ ਬੇਅੰਤ ਸੂਰਮੇ ਹਨ, ਜੋ ਆਪਣੇ ਮੂੰਹਾਂ ਉੱਤੇ, ਭਾਵ, ਸਨਮੁਖ ਹੋ ਕੇ ਸ਼ਸਤ੍ਰਾਂ ਦੇ ਵਾਰ ਸਹਿੰਦੇ ਹਨ। ਅਨੇਕਾਂ ਮੋਨੀ ਹਨ, ਜੋ ਇਕ-ਰਸ ਬ੍ਰਿਤੀ ਜੋੜ ਕੇ ਬੈਠ ਰਹੇ ਹਨ।

**ਕੁਦਰਤਿ ਕਵਣ, ਕਹਾ ਵੀਚਾਰੁ ॥ ਵਾਰਿਆ ਨ ਜਾਵਾ, ਏਕ ਵਾਰ ॥**

**ਜੋ ਤੁਧੁ ਭਾਵੈ, ਸਾਈ ਭਲੀ ਕਾਰ ॥ ਤੂ ਸਦਾ ਸਲਾਮਤਿ, ਨਿਰੰਕਾਰ ॥ ੧੭ ॥**

**ਅਰਥ :** ਮੇਰੀ ਕੀ ਤਾਕਤ ਹੈ ਕਿ ਕਰਤਾਰ ਦੀ ਕੁਦਰਤ ਦੀ ਵਿਚਾਰ ਕਰ ਸਕਾਂ? ਹੇ ਅਕਾਲਪੁਰਖ! ਮੈਂ ਤਾਂ ਤੇਰੇ ਉੱਤੋਂ ਇਕ ਵਾਰੀ ਭੀ ਸਦਕੇ ਜਾਣ ਜੋਗਾ ਨਹੀਂ ਹਾਂ; ਭਾਵ, ਮੇਰੀ ਹਸਤੀ ਬਹੁਤ ਹੀ ਤੁੱਛ ਹੈ। ਨਿੰਰਕਾਰ! ਤੂੰ ਸਦਾ ਅਟੱਲ ਰਹਿਣ ਵਾਲਾ ਹੈਂ। ਜੋ ਤੈਨੂੰ ਚੰਗਾ ਲੱਗਦਾ ਹੈ ਉਹੀ ਕੰਮ ਭਲਾ ਹੈ; ਭਾਵ, ਤੇਰੀ ਰਜ਼ਾ ਵਿਚ ਰਹਿਣਾ ਹੀ ਠੀਕ ਹੈ। ੧੭।

**ਭਾਵ :** ਪ੍ਰਭੂ ਦੀ ਸਾਰੀ ਕੁਦਰਤ ਦਾ ਅੰਤ ਲੱਭਣਾ ਤਾਂ ਕਿਤੇ ਰਿਹਾ, ਜਗਤ ਵਿਚ ਜੇ ਤੁਸੀਂ ਸਿਰਫ ਉਨ੍ਹਾਂ ਬੰਦਿਆਂ ਦੀ ਹੀ ਗਿਣਤੀ ਕਰਨ ਲੱਗੋ ਜੋ ਜਪ, ਤਪ, ਪੂਜਾ, ਧਾਰਮਿਕ ਪੁਸਤਕਾਂ ਦਾ ਪਾਠ, ਜੋਗ ਸਮਾਧੀ ਆਦਿਕ ਕੰਮ ਕਰਦੇ ਆ ਰਹੇ ਹਨ, ਤਾਂ ਇਹ ਲੇਖਾ ਮੁੱਕਣ ਜੋਗਾ ਨਹੀਂ ਹੈ।

**ਉਚਾਰਨ ਪਾਠ :** ਰਹਹਿੰ, ਮੂੰਹ, ਕਹਾਂ, ਜਾਵਾਂ ਆਦਿ ਸ਼ਬਦ ਬਿੰਦੀ ਸਹਿਤ ਉਚਾਰਨੇ ਹਨ।

**ਅਸੰਖ ਮੂਰਖ ਅੰਧ ਘੋਰ ॥ ਅਸੰਖ ਚੋਰ ਹਰਾਮਖੋਰ ॥**

**ਅਸੰਖ, ਅਮਰ ਕਰਿ ਜਾਹਿ ਜੋਰ ॥**

**ਪਦ-ਅਰਥ :** ਮੂਰਖ ਅੰਧ ਘੋਰ—ਮਹਾਂ ਮੂਰਖ। ਹਰਾਮਖੋਰ—ਪਰਾਇਆ ਮਾਲ ਖਾਣ ਵਾਲੇ। ਅਮਰ—ਹੁਕਮ। ਜੋਰ—ਧੱਕੇ।

**ਅਰਥ :** ਨਿਰੰਕਾਰ ਦੀ ਸ੍ਰਿਸ਼ਟੀ ਵਿਚ ਅਨੇਕਾਂ ਹੀ ਮਹਾਂ ਮੂਰਖ ਹਨ, ਅਨੇਕਾਂ ਹੀ ਚੋਰ ਹਨ, ਜੋ ਪਰਾਇਆ ਮਾਲ ਚੁਰਾ ਕੇ ਵਰਤ ਰਹੇ ਹਨ ਅਤੇ ਅਨੇਕਾਂ ਹੀ ਇਹੋ ਜਿਹੇ ਮਨੁੱਖ ਹਨ ਜੋ ਦੂਜਿਆਂ ਉੱਤੇ ਹੁਕਮ ਤੇ ਵਧੀਕੀਆਂ ਕਰ ਕਰ ਕੇ ਅੰਤ ਨੂੰ ਇਸ ਸੰਸਾਰ ਤੋਂ ਚਲੇ ਜਾਂਦੇ ਹਨ।

**ਅਸੰਖ ਗਲਵਢ ਹਤਿਆ ਕਮਾਹਿ ॥**

**ਅਸੰਖ ਪਾਪੀ, ਪਾਪੁ ਕਰਿ ਜਾਹਿ ॥**

**ਪਦ-ਅਰਥ :** ਗਲਵਢ—ਗਲ ਵੱਢਣ ਵਾਲੇ। ਹਤਿਆ ਕਮਾਹਿ—ਦੂਜਿਆਂ ਦਾ ਗਲ ਵੱਢਦੇ ਹਨ।

**ਅਰਥ :** ਅਨੇਕਾਂ ਹੀ ਖ਼ੂਨੀ ਮਨੁੱਖ ਦੂਜਿਆਂ ਦੇ ਗਲ ਵੱਢ ਰਹੇ ਹਨ ਅਤੇ

ਅਨੇਕਾਂ ਹੀ ਪਾਪੀ ਮਨੁੱਖ ਪਾਪ ਕਮਾ ਕੇ ਆਖ਼ਰ ਇਸ ਦੁਨੀਆਂ ਤੋਂ ਤੁਰ ਜਾਂਦੇ ਹਨ।

**ਅਸੰਖ ਕੂੜਿਆਰ, ਕੂੜੇ ਫਿਰਾਹਿ॥ ਅਸੰਖ ਮਲੇਛ, ਮਲੁ ਭਖਿ ਖਾਹਿ॥**

**ਪਦ-ਅਰਥ :** ਕੂੜਿਆਰ—ਝੂਠ ਦੇ ਸੁਭਾਉ ਵਾਲੇ। ਕੂੜੇ—ਕੂੜ ਵਿਚ ਹੀ। ਫਿਰਾਹਿ—ਰੁਝੇ ਹੋਏ ਹਨ। ਮਲੇਛ—ਮਲੀਨ ਮਤ ਵਾਲੇ। ਖਾਹਿ—ਖਾਂਦੇ ਹਨ।

**ਅਰਥ :** ਅਨੇਕਾਂ ਹੀ ਝੂਠ ਬੋਲਣ ਦੇ ਸੁਭਾਉ ਵਾਲੇ ਮਨੁੱਖ ਝੂਠ ਵਿਚ ਹੀ ਰੁੱਝੇ ਪਏ ਹਨ ਅਤੇ ਅਨੇਕਾਂ ਹੀ ਖੋਟੀ ਬੁੱਧੀ ਵਾਲੇ ਮਨੁੱਖ ਮਲ, ਭਾਵ, ਅਖਾਜ ਹੀ ਖਾਈ ਜਾ ਰਹੇ ਹਨ।

**ਅਸੰਖ ਨਿੰਦਕ, ਸਿਰਿ ਕਰਹਿ ਭਾਰੁ॥ ਨਾਨਕੁ ਨੀਚੁ, ਕਹੈ ਵੀਚਾਰੁ॥**

**ਪਦ-ਅਰਥ :** ਸਿਰਿ ਕਰਹਿ ਭਾਰੁ—ਆਪਣੇ ਸਿਰ ਉੱਤੇ ਭਾਰ ਚੁੱਕਦੇ ਹਨ।

**ਅਰਥ :** ਅਨੇਕਾਂ ਹੀ ਨਿੰਦਕ ਨਿੰਦਿਆ ਕਰ ਕਰ ਕੇ ਆਪਣੇ ਸਿਰ ਉੱਤੇ ਨਿੰਦਿਆ ਦਾ ਭਾਰ ਚੁੱਕ ਰਹੇ ਹਨ। ( ਹੇ ਨਿਰੰਕਾਰ ! ਅਨੇਕ ਹੋਰ ਜੀਵ ਕਈ ਹੋਰ ਕੁਕਰਮਾਂ ਵਿਚ ਫਸੇ ਪਏ ਹੋਣਗੇ, ਮੇਰੀ ਕੀ ਤਾਕਤ ਹੈ ਕਿ ਤੇਰੀ ਕੁਦਰਤ ਦੀ ਪੂਰਨ ਵਿਚਾਰ ਕਰ ਸਕਾਂ।) ਨਾਨਕ ਵਿਚਾਰਾ ਤਾਂ ਇਹ ਉਪਰਲੀ ਤੁੱਛ ਜਿਹੀ ਵਿਚਾਰ ਪੇਸ਼ ਕਰਦਾ ਹੈ।

**ਵਾਰਿਆ ਨ ਜਾਵਾ, ਏਕ ਵਾਰ॥ ਜੋ ਤੁਧੁ ਭਾਵੈ, ਸਾਈ ਭਲੀ ਕਾਰ॥**

**ਤੂ ਸਦਾ ਸਲਾਮਤਿ, ਨਿਰੰਕਾਰ॥ ੧੮ ॥**

**ਅਰਥ :** ਹੇ ਅਕਾਲ ਪੁਰਖ! ਮੈਂ ਤਾਂ ਤੇਰੇ ਉੱਤੋਂ ਇਕ ਵਾਰੀ ਭੀ ਸਦਕੇ ਹੋਣ ਜੋਗਾ ਨਹੀਂ ਹਾਂ; ਭਾਵ, ਮੈਂ ਤੇਰੀ ਬੇਅੰਤ ਕੁਦਰਤ ਦੀ ਪੂਰਨ ਵਿਚਾਰ ਕਰਨ ਜੋਗਾ ਨਹੀਂ ਹਾਂ। ਹੇ ਨਿਰੰਕਾਰ! ਤੂੰ ਸਦਾ ਥਿਰ ਰਹਿਣ ਵਾਲਾ ਹੈਂ। ਜੋ ਤੈਨੂੰ ਚੰਗਾ ਲਗਦਾ ਹੈ, ਉਹੀ ਕੰਮ ਭਲਾ ਹੈ; ਭਾਵ, ਤੇਰੀ ਰਜ਼ਾ ਵਿਚ ਹੀ ਰਹਿਣਾ ਠੀਕ ਹੈ, ਤੇਰੀ ਸਿਫਤ-ਸਲਾਹ ਕਰਕੇ ਅਸਾਂ ਜੀਵਾਂ ਲਈ ਇਹੀ ਭਲੀ ਗੱਲ ਹੈ ਕਿ ਤੇਰੀ ਰਜ਼ਾ ਵਿਚ ਰਹੀਏ।

**ਭਾਵ :** ਪਰਮਾਤਮਾ ਦੀ ਸਾਰੀ ਕੁਦਰਤ ਦਾ ਅੰਤ ਲੱਭਣਾ ਤਾਂ ਕਿਤੇ ਰਿਹਾ, ਜੇ ਤੁਸੀਂ ਜਗਤ ਦੇ ਸਿਰਫ ਚੋਰ, ਧਾੜਵੀ, ਠੱਗ, ਨਿੰਦਕ ਆਦਿ ਬੰਦਿਆਂ ਦਾ ਹੀ ਹਿਸਾਬ ਲਾਣ ਲੱਗੋ ਤਾਂ ਇਹਨਾਂ ਦਾ ਭੀ ਕੋਈ ਅੰਤ ਨਹੀਂ। ਜਦ ਤੋਂ ਜਗਤ ਬਣਿਆ ਹੈ, ਬੇਅੰਤ ਜੀਵ ਵਿਕਾਰਾਂ ਵਿਚ ਹੀ ਗ੍ਰਸੇ ਚਲੇ ਆ ਰਹੇ ਹਨ। ੧੮।

**ਉਚਾਰਨ ਪਾਠ :** (1) ਜਾਹਿੰ, ਕਮਾਹਿੰ, ਫਿਰਾਹਿੰ, ਖਾਹਿੰ, ਕਰਹਿੰ ਆਦਿ ਸ਼ਬਦ ਬਿੰਦੀ ਸਹਿਤ ਉਚਾਰੇ ਜਾਣਗੇ।

(2) 'ਨਾਨਕੁ ਨੀਚੁ, ਕਹੈ ਵੀਚਾਰੁ' ਤੁਕ ਵਿਚ 'ਨੀਚੁ' ਸ਼ਬਦ ਤੋਂ ਬਾਅਦ ਬਿਸਰਾਮ ਦੇਣਾ ਹੈ, ਨਾਨਕੁ ਤੋਂ ਬਾਅਦ ਨਹੀਂ। 'ਨੀਚੁ' ਪਦ ਗੁਰੂ ਸਾਹਿਬ ਨੇ

ਆਪਣੇ ਲਈ ਨਿਮ੍ਰਤਾ ਭਾਵ ਵਿਚ ਵਰਤਿਆ ਹੈ।

**ਅਸੰਖ ਨਾਵ, ਅਸੰਖ ਥਾਵ॥ ਅਗੰਮ ਅਗੰਮ, ਅਸੰਖ ਲੋਅ॥**

**ਅਸੰਖ ਕਹਹਿ ਸਿਰਿ ਭਾਰੁ ਹੋਇ॥**

**ਪਦ-ਅਰਥ : ਅਗੰਮ**—ਜਿਸ ਤਾਈਂ ਕਿਸੇ ਦੀ ਪਹੁੰਚ ਨਾ ਹੋ ਸਕੇ। **ਲੋਅ**—ਲੋਕ, ਭਵਨ।

**ਅਰਥ :** ਕੁਦਰਤ ਦੇ ਅਨੇਕਾਂ ਜੀਵਾਂ ਤੇ ਹੋਰ ਬੇਅੰਤ ਪਦਾਰਥਾਂ ਦੇ ਅਸੰਖਾਂ ਹੀ ਨਾਮ ਹਨ ਤੇ ਅਸੰਖਾਂ ਹੀ ਉਹਨਾਂ ਦੇ ਥਾਂ-ਟਿਕਾਣੇ ਹਨ। ਕੁਦਰਤ ਵਿਚ ਅਸੰਖਾਂ ਹੀ ਭਵਨ ਹਨ ਜਿਨ੍ਹਾਂ ਤੱਕ ਮਨੁੱਖ ਦੀ ਪਹੁੰਚ ਹੀ ਨਹੀਂ ਹੋ ਸਕਦੀ। ਪਰ ਜੋ ਮਨੁੱਖ ਕੁਦਰਤ ਦਾ ਲੇਖਾ ਕਰਨ ਵਾਸਤੇ ਸ਼ਬਦ 'ਅਸੰਖ' ਭੀ ਆਖਦੇ ਹਨ, ਉਹਨਾਂ ਦੇ ਸਿਰ ਉੱਤੇ ਵੀ ਭਾਰ ਹੁੰਦਾ ਹੈ; ਭਾਵ, ਉਹ ਭੀ ਭੁੱਲ ਕਰਦੇ ਹਨ, 'ਅਸੰਖ' ਸ਼ਬਦ ਭੀ ਕਾਫੀ ਨਹੀਂ ਹੈ।

**ਅਖਰੀ ਨਾਮੁ, ਅਖਰੀ ਸਾਲਾਹ॥ ਅਖਰੀ, ਗਿਆਨੁ ਗੀਤ ਗੁਣ ਗਾਹ॥**

**ਅਖਰੀ, ਲਿਖਣੁ ਬੋਲਣੁ ਬਾਣਿ॥ ਅਖਰਾ ਸਿਰਿ, ਸੰਜੋਗੁ ਵਖਾਣਿ॥**

**ਜਿਨਿ ਏਹਿ ਲਿਖੇ, ਤਿਸੁ ਸਿਰਿ ਨਾਹਿ॥ ਜਿਵ ਫੁਰਮਾਏ, ਤਿਵ ਤਿਵ ਪਾਹਿ॥**

**ਪਦ-ਅਰਥ : ਅਖਰੀ**—ਅੱਖਰਾਂ ਦੀ ਰਾਹੀਂ ਹੀ। **ਗੁਣ-ਗਾਹ**—ਗੁਣਾਂ ਦੇ ਵਾਕਫ਼। **ਬਾਣਿ ਲਿਖਣੁ**—ਬਾਣੀ ਦਾ ਲਿਖਣਾ। **ਸੰਜੋਗ**—ਭਾਗਾਂ ਦਾ ਲੇਖ। **ਵਖਾਣਿ**—ਵਖਾਣਿਆ ਜਾ ਸਕਦਾ ਹੈ। **ਤਿਸੁ ਸਿਰਿ**—ਉਸ ਅਕਾਲ ਪੁਰਖ ਦੇ ਮੱਥੇ ਉਤੇ। **ਫੁਰਮਾਏ**—ਅਕਾਲ ਪੁਰਖੁ ਹੁਕਮ ਕਰਦਾ ਹੈ। **ਪਾਹਿ**—ਭੋਗਦੇ ਹਨ।

**ਅਰਥ :** ਭਾਵੇਂ ਅਕਾਲ ਪੁਰਖ ਦੀ ਕੁਦਰਤ ਦਾ ਲੇਖਾ ਕਰਨ ਲਈ ਲਫ਼ਜ਼ 'ਅਸੰਖ' ਤਾਂ ਕਿਤੇ ਰਿਹਾ, ਕੋਈ ਭੀ ਸ਼ਬਦ ਕਾਫ਼ੀ ਨਹੀਂ ਹੈ, ਪਰ ਅਕਾਲ ਪੁਰਖ ਦਾ ਨਾਮ ਭੀ ਅੱਖਰਾਂ ਰਾਹੀਂ ਹੀ ਲਿਆ ਜਾ ਸਕਦਾ ਹੈ, ਉਸ ਦੀ ਸਿਫ਼ਤ-ਸਲਾਹ ਭੀ ਅੱਖਰਾਂ ਰਾਹੀਂ ਹੀ ਕੀਤੀ ਜਾ ਸਕਦੀ ਹੈ। ਅਕਾਲ ਪੁਰਖ ਦਾ ਗਿਆਨ ਭੀ ਅੱਖਰਾਂ ਰਾਹੀਂ ਹੀ ਵਿਚਾਰਿਆ ਜਾ ਸਕਦਾ ਹੈ। ਅੱਖਰਾਂ ਰਾਹੀਂ ਹੀ ਉਸ ਦੇ ਗੀਤ ਅਤੇ ਗੁਣਾਂ ਦਾ ਵਾਕਫ਼ ਹੋ ਸਕੀਦਾ ਹੈ। ਬੋਲੀ ਦਾ ਲਿਖਣਾ ਤੇ ਬੋਲਣਾ ਭੀ ਅੱਖਰਾਂ ਰਾਹੀਂ ਹੀ ਦੱਸਿਆ ਜਾ ਸਕਦਾ ਹੈ। ਅੱਖਰਾਂ ਰਾਹੀਂ ਹੀ ਜੀਵਾਂ ਦੇ ਭਾਗਾਂ ਦਾ ਲੇਖ ਦੱਸਿਆ ਜਾ ਸਕਦਾ ਹੈ। ਉਂਝ ਜਿਸ ਅਕਾਲਪੁਰਖ ਨੇ ਜੀਵਾਂ ਦੇ ਸੰਜੋਗ ਦੇ ਇਹ ਅੱਖਰ ਲਿਖੇ ਹਨ, ਉਸ ਦੇ ਸਿਰ ਉੱਤੇ ਕੋਈ ਲੇਖ ਨਹੀਂ ਹੈ; ਭਾਵ, ਕੋਈ ਮਨੁੱਖ ਉਸ ਅਕਾਲ ਪੁਰਖ ਦਾ ਲੇਖਾ ਨਹੀਂ ਕਰ ਸਕਦਾ। ਜਿਸ ਤਰ੍ਹਾਂ ਉਹ ਅਕਾਲ ਪੁਰਖ ਕਰਦਾ ਹੈ, ਉਸੇ ਤਰ੍ਹਾਂ ਜੀਵ ਆਪਣੇ ਸੰਜੋਗ ਭੋਗਦੇ ਹਨ।

**ਜੇਤਾ ਕੀਤਾ, ਤੇਤਾ ਨਾਉ॥ ਵਿਣੁ ਨਾਵੈ, ਨਾਹੀ ਕੋ ਥਾਉ॥**

**ਪਦ-ਅਰਥ : ਜੇਤਾ ਕੀਤਾ**—ਇਹ ਸਾਰਾ ਸੰਸਾਰ ਜੋ ਅਕਾਲ ਪੁਰਖ ਨੇ ਪੈਦਾ ਕੀਤਾ

ਹੈ। ਤੇਤਾ—ਉਹ ਸਾਰਾ। ਨਾਉ—ਨਾਮ।

**ਅਰਥ** : ਇਹ ਸਾਰਾ ਸੰਸਾਰ, ਜੋ ਅਕਾਲ ਪੁਰਖ ਨੇ ਬਣਾਇਆ ਹੈ, ਇਹ ਉਸ ਦਾ ਸਰੂਪ ਹੈ। "ਏਹੁ ਵਿਸੁ ਸੰਸਾਰੁ ਤੁਮ ਦੇਖਦੇ, ਏਹੁ ਹਰਿ ਕਾ ਰੂਪੁ ਹੈ, ਹਰਿ ਰੂਪੁ ਨਦਰੀ ਆਇਆ।" ਕੋਈ ਥਾਂ ਅਕਾਲ ਪੁਰਖ ਦੇ ਸਰੂਪ ਤੋਂ ਖਾਲੀ ਨਹੀਂ ਹੈ; ਭਾਵ, ਜਿਹੜੀ ਥਾਂ ਜਾਂ ਪਦਾਰਥ ਵੇਖੀਏ ਉਹੀ ਅਕਾਲ ਪੁਰਖ ਦਾ ਸਰੂਪ ਦਿਸਦਾ ਹੈ, ਸ੍ਰਿਸ਼ਟੀ ਦਾ ਜ਼ੱਰਾ ਜ਼ੱਰਾ ਅਕਾਲ ਪੁਰਖ ਦਾ ਸਰੂਪ ਹੈ।

**ਕੁਦਰਤਿ ਕਵਣ, ਕਹਾ ਵੀਚਾਰੁ ॥ ਵਾਰਿਆ ਨ ਜਾਵਾ, ਏਕ ਵਾਰ ॥**

**ਜੋ ਤੁਧੁ ਭਾਵੈ, ਸਾਈ ਭਲੀ ਕਾਰ ॥ ਤੂ ਸਦਾ ਸਲਾਮਤਿ, ਨਿਰੰਕਾਰ ॥ ੧੯ ॥**

**ਅਰਥ** : ਮੇਰੀ ਕੀ ਤਾਕਤ ਹੈ ਕਿ ਕਰਤਾਰ ਦੀ ਕੁਦਰਤ ਦੀ ਵੀਚਾਰ ਕਰ ਸਕਾਂ ? ਹੇ ਅਕਾਲ ਪੁਰਖ ! ਮੈਂ ਤਾਂ ਤੇਰੇ ਉੱਤੋਂ ਇਕ ਵਾਰ ਭੀ ਸਦਕੇ ਹੋਣ ਜੋਗਾ ਨਹੀਂ ਹਾਂ ਭਾਵ, ਮੇਰੀ ਹਸਤੀ ਬਹੁਤ ਹੀ ਤੁੱਛ ਹੈ। ਹੇ ਨਿਰੰਕਾਰ ! ਤੂੰ ਸਦਾ ਥਿਰ ਰਹਿਣ ਵਾਲਾ ਹੈਂ, ਜੋ ਤੈਨੂੰ ਚੰਗਾ ਲਗਦਾ ਹੈ, ਉਹੀ ਕੰਮ ਭਲਾ ਹੈ; ਭਾਵ, ਤੇਰੀ ਰਜ਼ਾ ਵਿਚ ਰਹਿਣਾ ਹੀ ਅਸਾਂ ਜੀਵਾਂ ਲਈ ਭਲੀ ਗੱਲ ਹੈ। ੧੯।

**ਭਾਵ** : ਭਲਾ, ਕਿਤਨੀਆਂ ਧਰਤੀਆਂ ਤੇ ਕਿਤਨੇ ਕੁ ਜੀਵ ਪ੍ਰਭੂ ਨੇ ਰਚੇ ਹਨ ? ਮਨੁੱਖਾਂ ਦੀ ਕਿਸੇ ਬੋਲੀ ਵਿਚ ਕੋਈ ਐਸਾ ਲਫ਼ਜ਼ ਹੀ ਨਹੀਂ ਜੋ ਇਹ (ਕੁਦਰਤ ਦਾ) ਲੇਖਾ ਦੱਸ ਸਕੇ।

ਬੋਲੀ ਭੀ ਰੱਬ ਵੱਲੋਂ ਇਕ ਦਾਤ ਮਿਲੀ ਹੈ, ਪਰ ਇਹ ਮਿਲੀ ਹੈ ਸਿਫਤ-ਸਲਾਹ ਕਰਨ ਲਈ। ਇਹ ਨਹੀਂ ਹੋ ਸਕਦਾ ਕਿ ਇਸ ਰਾਹੀਂ ਮਨੁੱਖ ਪ੍ਰਭੂ ਦਾ ਅੰਤ ਪਾ ਸਕੇ। ਵੇਖੋ ! ਬੇਅੰਤ ਹੈ ਉਸ ਦੀ ਕੁਦਰਤ, ਤੇ ਇਸ ਵਿਚ ਜਿੱਧਰ ਤੱਕੋ ਉਹ ਆਪ ਹੀ ਆਪ ਮੌਜੂਦ ਹੈ। ਕੌਣ ਅੰਦਾਜ਼ਾ ਲਾ ਸਕਦਾ ਹੈ ਕਿ ਪ੍ਰਭੂ ਕੇਡਾ ਵੱਡਾ ਹੈ ਤੇ ਉਸ ਦੀ ਰਚਨਾ ਕਿਤਨੀ ਕੁ ਹੈ ?।

**ਉਚਾਰਨ ਪਾਠ** : ਨਾਂਵ, ਥਾਂਵ, ਕਰਹਿਂ, ਅਖਰੀਂ, ਨਾਹਿਂ, ਪਾਹਿਂ, ਨਾਉਂ, ਨਾਹੀਂ, ਥਾਉਂ ਆਦਿ ਸ਼ਬਦ ਬਿੰਦੀ ਸਹਿਤ ਉਚਾਰਨ ਕਰਨੇ ਹਨ।

**ਭਰੀਐ, ਹਥੁ ਪੈਰੁ ਤਨੁ ਦੇਹ ॥ ਪਾਣੀ ਧੋਤੈ, ਉਤਰਸੁ ਖੇਹ ॥**

**ਪਦ-ਅਰਥ** : ਉਤਰਸੁ—ਉਤਰ ਜਾਂਦੀ ਹੈ। ਖੇਹ—ਮਿੱਟੀ , ਧੂੜ, ਮੈਲ।

**ਅਰਥ** : ਜੇ ਹੱਥ ਪੈਰ ਜਾਂ ਸਰੀਰ ਲਿੱਬੜ ਜਾਏ, ਤਾਂ ਪਾਣੀ ਨਾਲ ਧੋਤਿਆਂ ਮੈਲ ਉੱਤਰ ਜਾਂਦੀ ਹੈ।

**ਮੂਤ ਪਲੀਤੀ ਕਪੜੁ ਹੋਇ ॥ ਦੇ ਸਾਬੂਣੁ, ਲਈਐ ਓਹੁ ਧੋਇ ॥**

**ਪਦ-ਅਰਥ** : ਮੂਤ ਪਲੀਤੀ—ਮੂਤਰ ਨਾਲ ਪਲੀਤ। ਦੇ ਸਾਬੂਣੁ—ਸਾਬਣ ਲਾ ਕੇ।

**ਅਰਥ** : ਜੇ ਕੋਈ ਕਪੜਾ ਮੂਤਰ ਨਾਲ ਗੰਦਾ ਹੋ ਜਾਏ, ਤਾਂ ਸਾਬਣ ਲਾ ਕੇ ਉਸ ਨੂੰ ਧੋ ਲਈਦਾ ਹੈ।

**ਭਰੀਐ ਮਤਿ, ਪਾਪਾ ਕੈ ਸੰਗਿ॥ ਓਹੁ ਧੋਪੈ, ਨਾਵੈ ਕੈ ਰੰਗਿ॥**

**ਪਦ-ਅਰਥ :** ਮਤਿ—ਬੁੱਧ। ਓਹੁ—ਪਾਪ। ਧੋਪੈ—ਧੋਇਆ ਜਾ ਸਕਦਾ ਹੈ। ਨਾਵੈ ਕੈ ਰੰਗਿ—ਅਕਾਲ ਪੁਰਖ ਦੇ ਨਾਮ ਦੇ ਪ੍ਰੇਮ ਨਾਲ।

**ਅਰਥ :** ਪਰ ਜੇ ਮਨੁੱਖ ਦੀ ਬੁੱਧੀ ਪਾਪਾਂ ਨਾਲ ਮਲੀਨ ਹੋ ਜਾਏ, ਤਾਂ ਉਹ ਪਾਪ ਅਕਾਲ ਪੁਰਖ ਦੇ ਨਾਮ ਵਿਚ ਪਿਆਰ ਪਾਉਣ ਨਾਲ ਹੀ ਧੋਇਆ ਜਾ ਸਕਦਾ ਹੈ।

**ਪੁੰਨੀ ਪਾਪੀ, ਆਖਣੁ ਨਾਹਿ॥ ਕਰਿ ਕਰਿ ਕਰਣਾ, ਲਿਖਿ ਲੈ ਜਾਹੁ॥**
**ਆਪੇ ਬੀਜਿ, ਆਪੇ ਹੀ ਖਾਹੁ॥ ਨਾਨਕ, ਹੁਕਮੀ ਆਵਹੁ ਜਾਹੁ॥ ੨੦॥**

**ਪਦ-ਅਰਥ :** ਆਖਣੁ—ਨਾਮ, ਬਚਨ। ਕਰਿ ਕਰਿ ਕਰਣਾ—ਜਿਹੋ ਜਿਹੇ ਕਰਮ ਕਰੋਗੇ। ਲਿਖਿ—ਤਿਹੋ ਜਿਹੇ ਸੰਸਕਾਰ ਆਪਣੇ ਮਨ ਵਿਚ ਉੱਕਰ ਕੇ। ਹੁਕਮੀ—ਅਕਾਲ ਪੁਰਖ ਦੇ ਹੁਕਮ ਵਿਚ। ਆਵਹੁ ਜਾਹੁ—ਜਨਮ ਮਰਨ ਵਿਚ ਪਿਆ ਰਹੇਂਗਾ।

**ਅਰਥ :** ਹੇ ਨਾਨਕ ! 'ਪੁੰਨੀ' ਜਾਂ 'ਪਾਪੀ ' ਨਿਰਾ ਨਾਮ ਹੀ ਨਹੀਂ ਹੈ; ਭਾਵ, ਨਿਰਾ ਕਹਿਣ ਮਾਤਰ ਨਹੀਂ ਹੈ, ਸੱਚ-ਮੁੱਚ ਹੀ ਤੂੰ ਜਿਹੋ ਜਿਹੇ ਕਰਮ ਕਰੇਂਗਾ ਤਿਹੋ ਜਿਹੇ ਸੰਸਕਾਰ ਆਪਣੇ ਅੰਦਰ ਉੱਕਰ ਕੇ ਨਾਲ ਲੈ ਜਾਏਂਗਾ। ਜੋ ਕੁਝ ਤੂੰ ਆਪ ਬੀਜੇਂਗਾ, ਉਸ ਦਾ ਫਲ ਆਪ ਹੀ ਖਾਏਂਗਾ। ਆਪਣੇ ਬੀਜੇ ਅਨੁਸਾਰ ਅਕਾਲ ਪੁਰਖ ਦੇ ਹੁਕਮ ਵਿਚ ਜਨਮ ਮਰਨ ਦੇ ਗੇੜ ਅੰਦਰ ਪਿਆ ਰਹੇਂਗਾ। ੨੦।

**ਨੋਟ :** ਪਹਿਲੀ ਪਉੜੀ ਵਿਚ ਤੁਕ ਆਈ ਹੈ, " ਹੁਕਮਿ ਰਜਾਈ ਚਲਣਾ, ਨਾਨਕ ਲਿਖਿਆ ਨਾਲਿ।" ਦੂਜੀ ਪਉੜੀ ਵਿਚ ਜ਼ਿਕਰ ਆਇਆ ਹੈ, "ਹੁਕਮੀ ਉਤਮੁ ਨੀਚੁ, ਹੁਕਮਿ ਲਿਖਿ, ਦੁਖ ਸੁਖ ਪਾਈਅਹਿ। " ਹੁਣ ਇਸ ਪਉੜੀ ਵਿਚ ਉਪਰਲੀਆਂ ਤੁਕਾਂ ਵਾਲਾ ਖਿਆਲ ਬਿਲਕੁਲ ਸਾਫ ਕੀਤਾ ਗਿਆ ਹੈ। **ਸਾਰੀ ਸ੍ਰਿਸ਼ਟੀ ਅਕਾਲ ਪੁਰਖ ਦੇ ਖਾਸ ਨਿਯਮਾਂ ਵਿਚ ਚੱਲ ਰਹੀਂ ਹੈ। ਇਹਨਾਂ ਨਿਯਮਾਂ ਦਾ ਨਾਮ ਸਤਿਗੁਰੂ ਜੀ ਨੇ 'ਹੁਕਮ' ਰੱਖਿਆ ਹੈ।** ਉਹ ਨਿਯਮ ਇਹ ਹਨ ਕਿ ਮਨੁੱਖ ਜਿਹੋ ਜਿਹਾ ਕਰਮ ਕਰਦਾ ਹੈ, ਤਿਹੋ ਜਿਹਾ ਫਲ ਖਾਂਦਾ ਹੈ। ਉਸ ਦੇ ਆਪਣੇ ਧੁਰ ਅੰਦਰ ਉਹੋ ਜਿਹੇ ਹੀ ਚੰਗੇ-ਮੰਦੇ ਸੰਸਕਾਰ ਬਣ ਜਾਂਦੇ ਹਨ ਅਤੇ ਉਹਨਾਂ ਦੇ ਅਨੁਸਾਰ ਹੀ ਜਨਮ-ਮਰਨ ਦੇ ਗੇੜ ਵਿਚ ਪਿਆ ਰਹਿੰਦਾ ਹੈ, ਜਾਂ ਅਕਾਲ ਪੁਰਖ ਦੀ ਰਜ਼ਾ ਵਿਚ ਤੁਰ ਕੇ ਆਪਣਾ ਜੀਵਨ ਸਫਲ ਕਰ ਲੈਂਦਾ ਹੈ।

**ਭਾਵ :** ਮਾਇਆ ਦੇ ਪਰਭਾਵ ਦੇ ਕਾਰਨ ਮਨੁੱਖ ਵਿਕਾਰਾਂ ਵਿਚ ਪੈਂ ਜਾਂਦਾ ਹੈ, ਤੇ ਇਸ ਦੀ ਮਤ ਮੈਲੀ ਹੋ ਜਾਂਦੀ ਹੈ। ਇਹ ਮੈਲ ਇਸ ਨੂੰ ਸ਼ੁੱਧ-ਸਰੂਪ ਪਰਮਾਤਮਾ ਤੋਂ ਵਿਛੋੜ ਰਖਦੀ ਹੈ, ਤੇ ਜੀਵ ਦੁਖੀ ਰਹਿੰਦਾ ਹੈ। ਨਾਮ ਸਿਮਰਨ ਹੀ ਇਕੋ-ਇਕ ਵਸੀਲਾ ਹੈ ਜਿਸ ਨਾਲ ਇਹ ਮੈਲ ਧੁਪ ਸਕਦੀ ਹੈ। ਸੋ, ਸਿਮਰਨ ਤਾਂ ਵਿਕਾਰਾਂ ਦੀ ਮੈਲ ਧੋ ਕੇ ਮਨ ਨੂੰ ਪ੍ਰਭੂ ਨਾਲ ਮੇਲਣ ਵਾਸਤੇ ਹੈ, ਪ੍ਰਭੂ ਤੇ ਉਸ ਦੀ ਰਚਨਾ ਦਾ ਅੰਤ ਪਾਣ ਲਈ ਜੀਵ ਨੂੰ ਸਮਰਥ ਨਹੀਂ ਬਣਾ ਸਕਦਾ।

**ਉਚਾਰਨ ਪਾਠ :** (1) 'ਉਤਰਸੁ ਖੇਹ' ਨੂੰ 'ਉਤਰ ਸੁ ਖੇਹ' ਪੜ੍ਹਨਾ ਅਸ਼ੁੱਧ ਹੈ।

(2) ਨਾਵੈਂ, ਨਾਹਿੰ, ਹੁਕਮੀਂ, ਪਾਪਾਂ ਆਦਿ ਸ਼ਬਦ ਬਿੰਦੀ ਸਹਿਤ ਉਚਾਰਨੇ ਹਨ।

(3) ਸਾਬੂਣੁ ਦਾ ਉਚਾਰਨ ਸਾਬਣ ਕਰਨਾ ਅਸ਼ੁਧ ਹੈ।

(4) 'ਜਾਹੁ' ਅਤੇ 'ਖਾਹੁ' ਕ੍ਰਿਆਵਾਚੀ ਸ਼ਬਦਾਂ ਦੇ ਹਾਹੇ ਨੂੰ ਲਗਾ ਔਂਕੁੜ ਉਚਾਰਨਾ ਹੈ। ਉਚਾਰਨ ਜਾਹੋ ਤੇ ਖਾਹੋ ਹੋੜੇ ਦੀ ਹਲਕੀ ਅਵਾਜ਼ ਨਾਲ ਹੋਵੇਗਾ।

**ਤੀਰਥੁ, ਤਪੁ, ਦਇਆ, ਦਤੁ ਦਾਨੁ॥ ਜੇ ਕੋ ਪਾਵੈ, ਤਿਲ ਕਾ ਮਾਨੁ॥**

**ਪਦ-ਅਰਥ :** **ਜੇ ਕੋ ਪਾਵੈ**—ਜੇ ਕੋਈ ਮਨੁੱਖ ਪ੍ਰਾਪਤ ਕਰੇ। **ਤਿਲ ਕਾ**—ਤਿਲ ਮਾਤਰ। **ਦਤੁ**—ਦਿੱਤਾ ਹੋਇਆ।

**ਅਰਥ :** ਤੀਰਥ ਯਾਤਰਾ, ਤਪਾਂ ਦੀ ਸਾਧਨਾ, ਜੀਆਂ ਤੇ ਦਇਆ ਕਰਨੀ, ਦਿੱਤਾ ਹੋਇਆ ਦਾਨ—ਇਹਨਾਂ ਕਰਮਾਂ ਦੇ ਬਦਲੇ ਜੇ ਕਿਸੇ ਮਨੁੱਖ ਨੂੰ ਕੋਈ ਵਡਿਆਈ ਮਿਲ ਭੀ ਜਾਏ ਤਾਂ ਰਤਾ-ਮਾਤਰ ਹੀ ਮਿਲਦੀ ਹੈ।

**ਸੁਣਿਆ, ਮੰਨਿਆ, ਮਨਿ ਕੀਤਾ ਭਾਉ॥**

**ਅੰਤਰਗਤਿ ਤੀਰਥਿ, ਮਲਿ ਨਾਉ॥**

**ਪਦ-ਅਰਥ :** **ਸੁਣਿਆ**—ਜਿਸ ਮਨੁੱਖ ਨੇ ਅਕਾਲ ਪੁਰਖ ਦਾ ਨਾਮ ਸੁਣ ਲਿਆ ਹੈ। **ਮੰਨਿਆ**—ਜਿਸ ਦਾ ਮਨ ਉਸ ਨਾਮ ਨੂੰ ਸੁਣ ਕੇ ਮੰਨ ਗਿਆ ਹੈ। **ਕੀਤਾ ਭਾਉ**—ਜਿਸ ਨੇ ਪ੍ਰੇਮ ਕੀਤਾ ਹੈ। **ਅੰਤਰਗਤਿ ਤੀਰਥਿ**—ਅੰਦਰਲੇ ਤੀਰਥ ਉੱਤੇ। **ਮਲਿ**—ਮਲ ਮਲ ਕੇ। **ਨਾਉ**—ਇਸ਼ਨਾਨ ਕੀਤਾ ਹੈ।

**ਅਰਥ :** ਪਰ ਜਿਸ ਮਨੁੱਖ ਨੇ ਅਕਾਲ ਪੁਰਖ ਦੇ ਨਾਮ ਵਿਚ ਸੁਰਤ ਜੋੜੀ ਹੈ, ਜਿਸ ਦਾ ਮਨ ਨਾਮ ਵਿਚ ਪਤੀਜ ਗਿਆ ਹੈ, ਜਿਸ ਨੇ ਆਪਣੇ ਮਨ ਵਿਚ ਅਕਾਲ ਪੁਰਖ ਦਾ ਪਿਆਰ ਜਮਾਇਆ ਹੈ, ਉਸ ਮਨੁੱਖ ਨੇ ਮਾਨੋ ਆਪਣੇ ਅੰਦਰਲੇ ਤੀਰਥ ਉਪਰ ਮਲ ਮਲ ਕੇ ਇਸ਼ਨਾਨ ਕਰ ਲਿਆ ਹੈ। ਭਾਵ, ਉਸ ਮਨੁੱਖ ਨੇ ਆਪਣੇ ਅੰਦਰ ਵਸ ਰਹੇ ਅਕਾਲਪੁਰਖ ਵਿਚ ਜੁੜ ਕੇ ਚੰਗੀ ਤਰ੍ਹਾਂ ਆਪਣੇ ਮਨ ਦੀ ਮੈਲ ਲਾਹ ਲਈ ਹੈ।

**ਸਭਿ ਗੁਣ ਤੇਰੇ, ਮੈ ਨਾਹੀ ਕੋਇ॥ ਵਿਣੁ ਗੁਣ ਕੀਤੇ, ਭਗਤਿ ਨ ਹੋਇ॥**

**ਸੁਅਸਤਿ, ਆਥਿ, ਬਾਣੀ, ਬਰਮਾਉ॥ ਸਤਿ ਸੁਹਾਣੁ, ਸਦਾ ਮਨਿ ਚਾਉ॥**

**ਪਦ-ਅਰਥ :** **ਸਭਿ**—ਸਾਰੇ। **ਮੈਂ ਨਾਹੀਂ ਕੋਇ**—ਮੇਰੀ ਕੋਈ ਪਾਇਆਂ ਨਹੀਂ ਹੈ। **ਵਿਣੁ ਗੁਣ ਕੀਤੇ**—ਜੇ ਤੂੰ ਆਪਣੇ ਗੁਣ ਮੇਰੇ ਵਿਚ ਉਤਪੰਨ ਨਾ ਕਰੇਂ। **ਸੁਅਸਤਿ**—ਤੂੰ ਸਦਾ ਅਟੱਲ ਰਹੇਂ। **ਬਰਮਾਉ**—ਬ੍ਰਹਮਾ। **ਸਤਿ**—ਸਦਾ ਥਿਰ। **ਸੁਹਾਣੁ**—ਸੋਹਣਾ। **ਮਨਿ ਚਾਉ**—ਮਨ ਵਿਚ ਖਿੜਾਉ।

ਅਰਥ : ਹੇ ਅਕਾਲ ਪੁਰਖ ! ਜੇ ਤੂੰ ਆਪ ਆਪਣੇ ਗੁਣ ਮੇਰੇ ਵਿਚ ਪੈਦਾ ਨਾ ਕਰੇਂ, ਮੈਥੋਂ ਤੇਰੀ ਭਗਤੀ ਨਹੀਂ ਹੋ ਸਕਦੀ। ਮੇਰੀ ਕੋਈ ਪਾਇਆਂ ਨਹੀਂ ਕਿ ਤੇਰੇ ਗੁਣ ਗਾ ਸਕਾਂ, ਇਹ ਸਭ ਤੇਰੀਆਂ ਹੀ ਵਡਿਆਈਆਂ ਹਨ। ਹੇ ਨਿਰੰਕਾਰ! ਤੇਰੀ ਸਦਾ ਜੈ ਹੋਵੇ! ਤੂੰ ਆਪ ਹੀ ਮਾਇਆ ਹੈਂ, ਤੂੰ ਆਪ ਹੀ ਬਾਣੀ ਹੈਂ, ਤੂੰ ਆਪ ਹੀ ਬ੍ਰਹਮਾਂ ਹੈਂ; ਭਾਵ, ਇਸ ਸ੍ਰਿਸ਼ਟੀ ਨੂੰ ਬਣਾਉਣ ਵਾਲੇ ਮਾਇਆ, ਬਾਣੀ ਜਾਂ ਬ੍ਰਹਮਾਂ ਤੈਥੋਂ ਵੱਖਰੀ ਹਸਤੀ ਵਾਲੇ ਨਹੀਂ ਹਨ, ਜੋ ਲੋਕਾਂ ਨੇ ਮੰਨ ਰੱਖੇ ਹਨ। ਤੂੰ ਸਦਾ ਥਿਰ ਹੈਂ, ਸੋਹਣਾ ਹੈਂ, ਤੇਰੇ ਮਨ ਵਿਚ ਸਦਾ ਖਿੜਾਉ ਹੈ।

**ਕਵਣੁ ਸੁ ਵੇਲਾ, ਵਖਤੁ ਕਵਣੁ, ਕਵਣ ਥਿਤਿ, ਕਵਣੁ ਵਾਰੁ॥**

**ਕਵਣਿ ਸਿ ਰੁਤੀ, ਮਾਹੁ ਕਵਣੁ, ਜਿਤੁ ਹੋਆ ਆਕਾਰੁ॥**

ਅਰਥ : ਕਿਹੜਾ ਉਹ ਵੇਲਾ ਤੇ ਵਕਤ ਸੀ, ਕਿਹੜੀ ਥਿੱਤ ਸੀ, ਕਿਹੜਾ ਦਿਨ ਸੀ, ਕਿਹੜੀ ਉਹ ਰੁੱਤ ਸੀ ਅਤੇ ਕਿਹੜਾ ਉਹ ਮਹੀਨਾ ਸੀ ਜਦੋਂ ਇਹ ਸੰਸਾਰ ਬਣਿਆ ਸੀ?

**ਵੇਲ ਨ ਪਾਈਆ ਪੰਡਤੀ, ਜਿ ਹੋਵੈ ਲੇਖੁ ਪੁਰਾਣੁ॥**

**ਵਖਤੁ ਨ ਪਾਇਓ ਕਾਦੀਆ, ਜਿ ਲਿਖਨਿ ਲੇਖੁ ਕੁਰਾਣੁ॥**

**ਪਦ-ਅਰਥ :** **ਵੇਲ ਨ ਪਾਈਆ**—ਸਮਾਂ ਨਾ ਲੱਭਾ। **ਪੰਡਤੀ**—ਪੰਡਤਾਂ ਨੇ। **ਜਿ**—ਨਹੀਂ ਤਾਂ। **ਲੇਖੁ**—ਮਜ਼ਮੂਨ। **ਲੇਖੁ ਪੁਰਾਣੁ**—ਇਸ ਲੇਖ ਵਾਲਾ ਪੁਰਾਣ। **ਨ ਪਾਇਓ**—ਨਾ ਲੱਭਾ। **ਕਾਦੀਆ**—ਕਾਜ਼ੀਆਂ ਨੇ। **ਲਿਖਨਿ**—(ਕਾਜ਼ੀ) ਲਿਖ ਦੇਂਦੇ। **ਲੇਖ**—ਕੁਰਾਨ ਵਰਗਾ ਲੇਖ।

**ਨੋਟ :** ਇਸ ਪਉੜੀ ਵਿਚ ਵਰਤੇ ਲਫ਼ਜ਼ 'ਵਖਤੁ', 'ਪਾਇਓ' ਅਤੇ 'ਕਾਦੀਆ' ਦੇ ਅਰਥਾਂ ਨੂੰ ਮੋੜ-ਤੋੜ ਕੇ ਕਾਦੀਆਨੀ ਮੁਸਲਮਾਨਾਂ ਵਲੋਂ ਅੰਞਾਣ ਸਿੱਖਾਂ ਨੂੰ ਟਪਲੇ ਲਾਏ ਜਾ ਰਹੇ ਹਨ ਕਿ ਇਥੇ ਗੁਰੂ ਨਾਨਕ ਦੇਵ ਜੀ ਨੇ ਪੇਸ਼ੀਨ-ਗੋਈ ਕਰਕੇ ਸਿੱਖਾਂ ਨੂੰ ਹਦਾਇਤ ਕੀਤੀ ਹੋਈ ਹੈ ਕਿ ਨਗਰ ਕਾਦੀਆਂ ਵਿਚ ਪਰਗਟ ਹੋਣ ਵਾਲੇ ਪੈਗੰਬਰ ਨੂੰ ਤੁਸਾਂ ਵਖਤ, ਮੁਸੀਬਤ ਨਾ ਪਾਉਣਾ।

ਅਸਾਂ ਇੱਥੇ ਕਿਸੇ ਬਹਿਸ ਵਿਚ ਨਹੀਂ ਪੈਣਾ ਤੇ ਕਿਸੇ ਨੂੰ ਟਪਲੇ ਭੀ ਨਹੀਂ ਲਾਣੇ। ਲਫ਼ਜ਼ਾਂ ਦੀ ਬਨਾਵਟ ਤੇ ਅਰਥਾਂ ਵੱਲ ਹੀ ਧਿਆਨ ਦਿਵਾਣਾ ਹੈ। ਲਫ਼ਜ਼ 'ਕਾਦੀਆਂ' ਪਦ-ਅਰਥਾਂ ਵਿਚ ਸਮਝਾਇਆ ਜਾ ਚੁੱਕਾ ਹੈ। ਲਫ਼ਜ਼ 'ਵਖਤੁ' ਅਰਬੀ ਦਾ ਲਫ਼ਜ਼ 'ਵਕਤ' ਹੈ। ਹਿੰਦੂਆ ਦਾ ਜ਼ਿਕਰ ਕਰਦਿਆਂ ਹੇਂਦਕਾ ਲਫਜ਼ 'ਵੇਲਾ' ਵਰਤਿਆ ਹੈ, ਮੁਸਲਮਾਨਾਂ ਦੇ ਜ਼ਿਕਰ ਵਿਚ ਮੁਸਲਮਾਨੀ ਲਫ਼ਜ਼ 'ਵਕਤ' ਦਾ ਪੰਜਾਬੀ ਰੂਪ 'ਵਖਤੁ' ਵਰਤਿਆ ਹੈ। ਗੁਰੂ ਗ੍ਰੰਥ ਸਾਹਿਬ ਵਿਚ ਜਿੱਥੇ ਕਿਤੇ ਭੀ ਇਹ ਲਫ਼ਜ਼ ਆਇਆ ਹੈ, ਇਸ ਦਾ ਅਰਥ ਸਦਾ 'ਸਮਾਂ' ਹੀ ਹੈ। ਜਿਵੇਂ—'ਜੇ ਵੇਲਾ ਵਖਤੁ ਵੀਚਾਰੀਐ, ਤਾ ਕਿਤੁ ਵੇਲਾ ਭਗਤਿ ਹੋਇ॥

'ਇਕਨਾ ਵਖਤ ਖੁਆਈਅਹਿ, ਇਕਨ੍ਹਾ ਪੂਜਾ ਜਾਇ॥'

ਲਫ਼ਜ਼ 'ਪਾਇਓ' ਹੁਕਮੀ ਭਵਿੱਖਤ ਕਾਲ ਨਹੀਂ ਹੈ, ਜਿਵੇਂ ਕਿ ਕਾਦੀਆਨੀ ਆਖਦੇ ਹਨ। ਇਹ ਲਫ਼ਜ਼ ਭੂਤ-ਕਾਲ ਵਿਚ ਹੈ। ਇਸ ਕਿਸਮ ਦਾ ਭੂਤ-ਕਾਲ ਗੁਰਬਾਣੀ ਵਿਚ ਅਨੇਕਾਂ ਵਾਰੀ ਆਇਆ ਹੈ ਜਿਵੇਂ—

—ਆਪੀਨੈ੍ ਆਪੁ 'ਸਾਜਿਓ', ਆਪੀਨੈ੍, 'ਰਚਿਓ' 'ਨਾਉ'॥

—ਬਿਨੁ ਸਤਿਗੁਰ ਕਿਨੈ ਨ 'ਪਾਇਓ'

ਬਿਨੁ ਸਤਿਗੁਰ ਕਿਨੈ ਨ ਪਾਇਆ॥

ਹੁਕਮੀ ਭਵਿੱਖਤ ਦਾ ਰੂਪ ਹੈ 'ਸਦਿਅਹੁ', 'ਕਰਿਅਹੁ' (ਰਾਮਕਲੀ 'ਸਦੁ')। ਪਾਠਕ ਲਫ਼ਜ਼ਾਂ ਦੇ ਜੋੜਾਂ ਦਾ ਖਾਸ ਖਿਆਲ ਰੱਖਣ। 'ਪਾਇਓ' ਭੂਤ ਕਾਲ ਹੈ, ਇਸ ਤੋਂ ਹੁਕਮੀ ਭਵਿੱਖਤ 'ਪਾਇਅਹੁ' ਹੋ ਸਕਦਾ ਹੈ।

**ਅਰਥ :** (ਕਦੋਂ ਇਹ ਸੰਸਾਰ ਬਣਿਆ?) ਉਸ ਸਮੇਂ ਦਾ ਪੰਡਤਾਂ ਨੂੰ ਭੀ ਪਤਾ ਨਾ ਲੱਗਾ, ਨਹੀਂ ਤਾਂ ਇਸ ਮਜ਼ਮੂਨ ਉੱਤੇ ਭੀ ਇਕ ਪੁਰਾਣ ਲਿਖਿਆ ਹੁੰਦਾ। ਉਸ ਸਮੇਂ ਦੀ ਕਾਜ਼ੀਆਂ ਨੂੰ ਖਬਰ ਨਾ ਲੱਗ ਸਕੀ, ਨਹੀਂ ਤਾਂ ਉਹ ਲੇਖਾ ਲਿਖ ਦੇਂਦੇ ਜਿਵੇਂ ਉਹਨਾਂ ਆਇਤਾਂ ਇਕੱਠੀਆਂ ਕਰਕੇ ਕੁਰਾਨ ਲਿਖਿਆ ਸੀ।

**ਥਿਤਿ ਵਾਰੁ ਨਾ ਜੋਗੀ ਜਾਣੈ, ਰੁਤਿ ਮਾਹੁ ਨਾ ਕੋਈ॥**

**ਜਾ ਕਰਤਾ, ਸਿਰਠੀ ਕਉ ਸਾਜੇ, ਆਪੇ ਜਾਣੈ ਸੋਈ॥**

**ਪਦ-ਅਰਥ : ਜਾ ਕਰਤਾ—ਜਿਹੜਾ ਕਰਤਾ। ਸਿਰਠੀ ਕਉ—ਜਗਤ ਨੂੰ। ਸਾਜੇ—ਪੈਦਾ ਕਰਦਾ ਹੈ। ਆਪੇ ਸੋਈ—ਉਹ ਆਪ ਹੀ।**

**ਅਰਥ :** ਜਦੋਂ ਜਗਤ ਬਣਿਆ ਸੀ ਤਦੋਂ ਕਿਹੜੀ ਥਿੱਤ ਸੀ, ਕਿਹੜਾ ਵਾਰ ਸੀ, ਇਹ ਗੱਲ ਜੋਗੀ ਭੀ ਨਹੀਂ ਜਾਣਦਾ। ਕੋਈ ਮਨੁੱਖ ਨਹੀਂ ਦਸ ਸਕਦਾ ਕਿ ਤਦੋਂ ਕਿਹੜੀ ਰੁੱਤ ਸੀ ਅਤੇ ਕਿਹੜਾ ਮਹੀਨਾ ਸੀ। ਜੋ ਸਿਰਜਨਹਾਰ ਇਸ ਜਗਤ ਨੂੰ ਪੈਦਾ ਕਰਦਾ ਹੈ, ਉਹ ਆਪ ਹੀ ਜਾਣਦਾ ਹੈ ਕਿ ਜਗਤ ਕਦੋਂ ਰਚਿਆ ਗਿਆ।

**ਕਿਵ ਕਰਿ ਆਖਾ, ਕਿਵ ਸਾਲਾਹੀ, ਕਿਉ ਵਰਨੀ, ਕਿਵ ਜਾਣਾ॥**

**ਨਾਨਕ, ਆਖਣਿ ਸਭੁ ਕੋ ਆਖੈ, ਇਕ ਦੂ ਇਕੁ ਸਿਆਣਾ॥**

**ਪਦ-ਅਰਥ : ਕਿਵ ਕਰਿ—ਕਿਸ ਤਰ੍ਹਾਂ ? ਆਖਾ—ਮੈਂ ਆਖਾਂ। ਸਾਲਾਹੀ—ਮੈਂ ਅਕਾਲਪੁਰਖ ਦੀ ਵਡਿਆਈ ਕਰਾਂ। ਵਰਨੀ—ਮੈਂ ਵਰਣਨ ਕਰਾਂ। ਸਭੁ ਕੋ—ਹਰੇਕ ਜੀਵ। ਆਖਣਿ ਆਖੈ—ਆਖਣ ਨੂੰ ਤਾਂ ਆਖਦਾ ਹੈ। ਇਕ ਦੂ ਇਕ ਸਿਆਣਾ—ਇਕ ਦੂਜੇ ਤੋਂ ਸਿਆਣਾ ਬਣ ਬਣ ਕੇ। ਦੂ—ਤੋਂ।**

**ਅਰਥ :** ਮੈਂ ਕਿਸ ਤਰ੍ਹਾਂ ਅਕਾਲ ਪੁਰਖ ਦੀ ਵਡਿਆਈ ਦੱਸਾਂ, ਕਿਸ ਤਰ੍ਹਾਂ ਅਕਾਲ ਪੁਰਖ ਦੀ ਸਿਫਤ-ਸਲਾਹ ਕਰਾਂ, ਕਿਸ ਤਰ੍ਹਾਂ ਅਕਾਲ ਪੁਰਖ ਦੀ ਵਡਿਆਈ ਵਰਣਨ ਕਰਾਂ ਅਤੇ ਕਿਸ ਤਰ੍ਹਾਂ ਸਮਝ ਸਕਾਂ? ਹੇ ਨਾਨਕ ! ਹਰੇਕ

